# ਆਓ ਵਿਆਕਰਣ ਲੱਭੀਏ! ਪਹਿਲਾ ਖਰੜਾ

## (ਪਹਿਲੀ ਪੋਥੀ - ਸ਼ਬਦ ਸ਼੍ਰੈਣੀਆਂ)


## ਜੋਗਾ ਸਿੰਘ (ਡਾ.)

**jogasinghvirk@yahoo.co.in +91-9915709582 (ਕੰਨੀਆਂ), +91-9988531582 (ਵਟਸਐਪ)**


**ਧਿਆਨ ਰੱਖਣ ਲਈ:**

1. ਇਹ ਵਿਆਕਰਣ ਦੀ ਸਕੂਲੀ ਕਿਤਾਬ ਨਹੀਂ।
2. ਇਹ ਇਸ ਸੁਆਲ ਨਾਲ ਸਿੱਝਦੀ ਏ ਕਿ ਵਿਆਕਰਣ ਕੀ ਬਲਾ ਏ।
3. ਇਹ ਬੋਲ-ਚਾਲ ਦੇ ਢੰਗ ਨਾਲ ਵਿਆਕਰਣ ਬਾਰੇ ਜਾਣਕਾਰੀ ਦੇਣ ਦਾ ਇੱਕ ਵੱਖਰੀ ਤਰ੍ਹਾਂ ਦਾ ਜਤਨ ਏ।
4. ਇਸ ਵਿੱਚ ਖ, ਗ, ਜ, ਫ ਨੂੰ ਬਿੰਦੀ ਨਹੀਂ ਲਾਈ ਗਈ। ਸ਼ੈਲੀ ਬੋਲ-ਚਾਲ ਦੇ ਨੇੜੇ ਰੱਖਣ ਲਈ ਸ਼ਬਦਜੋੜਾਂ ਦੀਆਂ ਕੁਝ ਇੱਕਾ-ਦੁੱਕਾ ਹੋਰ ਛੋਟਾਂ ਵੀ ਲਈਆਂ ਗਈਆਂ ਨੇ।

****

### ਪਾਠ - 1
### ਤੁਹਾਨੂੰ ਸਾਰੀ ਵਿਆਕਰਣ ਆਉਂਦੀ ਏ

ਤੁਸਾਂ ਫੇਸਬੁੱਕ ਵੱਟਸਐਪ ਵਗੈਰਾ ਕਿੰਨਾਂ ਕੁਝ ਵੇਖਣਾ ਏਂ! ਇਸ ਕਰਕੇ ਭੂਮਕਾ-ਸ਼ੂਮਕਾ ਵਾਲੀਆਂ ਏਧਰਲੀਆਂ-ਉਧਰਲੀਆਂ ‘ਚ ਕੀ ਪੈਣਾ ਏਂ। ਸਿੱਧੀ ਵਿਆਕਰਣ ਦੀ ਗੱਲ ਕਰਦੇ ਆਂ।

ਤੁਸੀਂ ਵਿਆਕਰਣ ਬਾਰੇ ਕਿਓਂ ਪੜ੍ਹਨ ਲੱਗੇ ਓ! ਤੁਹਾਨੂੰ ਸਾਰੀ ਪੰਜਾਬੀ ਵਿਆਕਰਣ ਤੇ ਆਉਂਦੀ ਏ। ਨਹੀਂ ਮੰਨਦੇ? ਚਲੋ ਵੇਖਦੇ ਆਂ। ਆਹ ਪੜ੍ਹੋ:

‘ਪੰਜਾਬੀ ਮੈਨੂੰ ਦੀ ਵਿਆਕਰਣ ਆਉਂਦੀ ਏ’।

ਦੱਸੋ! ਇਹ ਵਾਕ ਗਲਤ ਏ ਕਿ ਠੀਕ?

ਮੈਨੂੰ ਪਤਾ ਏ ਕਿ ਤੁਹਾਡਾ ਜਵਾਬ ਪੱਕਾ ‘ਗਲਤ’ ਹੋਵੇਗਾ, ਜਿਹੜਾ ਕਿ ਠੀਕ ਜਵਾਬ ਏ।

ਜੇ ਤੁਹਾਨੂੰ ਵਿਆਕਰਣ ਨਹੀਂ ਆਉਂਦੀ ਤਾਂ ਕਿਵੇਂ ਪਤਾ ਲੱਗਾ ਕਿ ਇਹ ਵਾਕ ਗਲਤ ਏ?

ਤੁਹਾਨੂੰ ਤਾਂ ਕੀ ਚਾਰ-ਪੰਜ ਸਾਲ ਦੇ ਪੰਜਾਬੀ ਅੰਞਾਣੇ ਨੂੰ ਵੀ ਪੰਜਾਬੀ ਦੀ ਵਿਆਕਰਣ ਆਉਂਦੀ ਜੇ। ਜੇ ਉਹਨੂੰ ਵਿਆਕਰਣ ਨਾ ਆਉਂਦੀ ਹੁੰਦੀ ਤਾਂ ਉਹ ਪੰਜਾਬੀ ਦੇ ਵਾਕ ਠੀਕ ਕਿਵੇਂ ਬੋਲਦਾ?

ਹੁਣ ਜਦੋਂ ਤੁਸੀਂ ਮੰਨ ਈ ਗਏ ਓ ਪਈ ਸਾਰੇ ਪੰਜਾਬੀਆਂ ਨੂੰ ਪੰਜਾਬੀ ਵਿਆਕਰਣ ਆਉਂਦੀ ਏ (ਕਮਲਿਆਂ-ਸਿਆਣਿਆਂ, ਬੰਦਿਆਂ-ਜਨਾਨੀਆਂ, ਅੰਞਾਣਿਆਂ-ਬੁੱਢਿਆਂ, ਕੁੜੀਆਂ-ਮੁੰਡਿਆਂ, ਧਨੀ-ਨਿਰਧਨ, ਤਕੜੇ-ਮਾੜੇ, ਮਜਦੂਰ-ਪੂੰਜੀਪਤੀ ਵਗੈਰਾ-ਵਗੈਰਾ ਸਭ ਨੂੰ ) ਤਾਂ ਫਿਰ ਇਸ ਗੱਲ ਤੇ ਐਵੇਂ ਵਾਧੂ ਸਮਾਂ ਕਿਉਂ ਲਾਉਣਾ। ਸੋ, ਦੂਜੀ ਗੱਲ ਵੱਲ ਹੋਈਏ।

ਆਪਣੀ ਇਸ ਨਹੁੰ-ਭਰ ਗੱਲ-ਬਾਤ ਤੋਂ ਤੁਹਾਨੂੰ ਇਹ ਵੀ ਲੱਗਣ ਲੱਗ ਗਿਆ ਹੋਵੇਗਾ ਕਿ ਵਿਆਕਰਣ ਬੜੀ ਸੌਖੀ ਹੁੰਦੀ ਏ। ਜੇ ਸੌਖੀ ਨਾ ਹੁੰਦੀ ਹੁੰਦੀ ਤਾਂ ਚਾਰ-ਪੰਜ ਸਾਲ ਦਾ ਅੰਞਾਣਾਂ ਵਿਆਕਰਣ ਕਿਵੇਂ ਜਾਣਦਾ ਹੁੰਦਾ? ਉਹ ਵੀ ਬਿਨਾਂ ਕਿਸੇ ਦੇ ਵਿਆਕਰਣ ਪੜ੍ਹਾਏ। ਪਰ ਇਹ ਵੀ ਤੇ ਹੋ ਸੱਕਦਾ ਏ ਪਈ ਵਿਆਕਰਣ ਸੌਖੀ ਤਾਂ ਨਹੀਂ ਹੁੰਦੀ ਬੱਸ ਅੰਞਾਣੇ ‘ਚ ਦਿਮਾਗ ਈ ਬਾਹਲਾ ਹੁੰਦਾ ਏ। ਏਸੇ ਕਰਕੇ ਉਹ ਬਿਨਾਂ ਪੜ੍ਹਾਏ ਵੀ ਵਿਆਕਰਣ ਜਾਣ ਜਾਂਦਾ ਏ।

ਜਾਂ ਇਹ ਵੀ ਹੋ ਸੱਕਦਾ ਏ ਪਈ ਅੰਞਾਣਾ ਜੰਮਦਾ ਈ ਸਾਰੀ ਵਿਆਕਰਣ ਲੈ ਕੇ ਵੇ, ਆਪਣੇ ਸਿਰ ‘ਚ।

ਵਿਆਕਰਣ ਸੌਖੀ ਏ, ਅੰਞਾਣੇ 'ਚ ਦਿਮਾਗ ਈ ਬਾਹਲਾ ਏ, ਜਾਂ ਅੰਞਾਣਾ ਜੰਮਦਾ ਈ ਵਿਆਕਰਣ ਲੈ ਕੇ ਵੇ ਸਿਰ 'ਚ, ਇਹਨਾਂ ਤਿੰਨਾਂ ਚੋਂ ਕਿਹੜੀ ਇੱਕ ਗੱਲ ਠੀਕ ਏ ਮੈਨੂੰ ਨਹੀਂ ਪਤਾ। ਮੈਨੂੰ ਇਸ ਲਈ ਨਹੀਂ ਪਤਾ ਕਿਉਂਕਿ ਦੁਨੀਆਂ 'ਤੇ ਕਿਸੇ ਜਣੇ ਨੂੰ ਵੀ ਨਹੀਂ ਪਤਾ। ਜੇ ਤੁਹਾਨੂੰ ਪਤਾ ਹੋਵੇ ਤਾਂ ਮੈਨੂੰ ਪੱਕਾ ਦੱਸਿਆ ਜੇ!

ਵਿਆਕਰਣ ਬਾਰੇ ਇੱਕ ਗੱਲ ਤੁਹਾਡੇ ਬਹੁਤੇ ਈ ਮਤਬਲ ਦੀ। ਜੇ ਤੁਹਾਨੂੰ ਇੱਕ ਭਾਸ਼ਾ ਦੀ ਵਿਆਕਰਣ ਆਉਂਦੀ ਹੋਵੇ ਤਾਂ ਸਮਝੋ ਕਿ ਤੁਹਾਨੂੰ ਦੁਨੀਆਂ ਦੀ ਹਰ ਇੱਕ ਭਾਸ਼ਾ ਦੀ ਵਾਹਵਾ ਵਿਆਕਰਣ ਆ ਗਈ। ਯਾਨੀ ਕਿ, ਜੇ ਪੰਜਾਬੀ ਦੀ ਵਿਆਕਰਣ ਆਉਂਦੀ ਹੋਵੇ ਤਾਂ ਅੰਗਰੇਜੀ ਦੀ ਵੀ ਵਾਹਵਾ ਵਿਆਕਰਣ ਆ ਗਈ। ਨਹੀਂ ਯਕੀਨ? ਚੰਗੀ ਗੱਲ ਏ। ਕੋਈ ਵੀ ਸਿਆਣਾ ਬੰਦਾ ਬਿਨਾਂ ਸਬੂਤ ਤੋਂ ਕਿਸੇ ਗੱਲ 'ਤੇ ਯਕੀਨ ਨਹੀਂ ਕਰਦਾ। ਸਿਆਣੇ ਤਾਂ ਈ ਤੇ ਸਿਆਣੇ ਹੁੰਦੇ ਨੇ। ਜੇ ਤੁਸੀਂ ਸਿਆਣੇ ਨਹੀਂ ਤਾਂ ਇਸ ਬਿਧ ਨਾਲ ਤੁਸੀਂ ਵੀ ਸਿਆਣੇ ਬਣ ਸੱਕਦੇ ਓ। ਜਿਹੜੇ ਬਿਨਾਂ ਸਬੂਤ ਤੋਂ ਯਕੀਨ ਕਰਦੇ ਨੇ ਉਹਨਾਂ ਦੀ ਸਿਆਣਪ ਬਾਰੇ ਹਿਸਾਬ ਤੁਸੀਂ ਆਪੇ ਲਾਓ! ਮੇਰੀ ਜੁੰਮੇਵਾਰੀ ਤਾਂ ਆਪਣੀ ਇਸ ਗੱਲ ਦਾ ਸਬੂਤ ਦੇਣ ਦੀ ਏ ਪਈ ਜੇ ਤੁਹਾਨੂੰ ਇੱਕ ਭਾਸ਼ਾ ਦੀ ਵਿਆਕਰਣ ਆਉਂਦੀ ਹੋਵੇ ਤਾਂ ਸਮਝੋ ਕਿ ਤੁਹਾਨੂੰ ਦੁਨੀਆਂ ਦੀ ਹਰ ਇੱਕ ਭਾਸ਼ਾ ਦੀ ਕਾਫ਼ੀ ਵਿਆਕਰਣ ਆ ਗਈ । ਸੋ, ਆਓ ਸਬੂਤ ਵੇਖੀਏ!

ਪੰਜਾਬੀ ਵਿੱਚ ਤਿੰਨ ਸ਼ਬਦ ਨੇ 'ਮੈਂ', 'ਤੂੰ', ਤੇ 'ਉਹ'। ਪਹਿਲਾ (ਮੈਂ) ਬੋਲਣ ਵਾਲੇ ਲਈ, ਦੂਜਾ (ਤੂੰ) ਸੁਣਨ ਵਾਲੇ ਲਈ ਤੇ ਤੀਜਾ (ਉਹ) ਕਿਸੇ ਹੋਰ ਲਈ। ਅੰਗਰੇਜੀ ਵਿੱਚ ਵੀ ਏਸੇ ਤਰ੍ਹਾਂ ਤਿੰਨ ਸ਼ਬਦ ਨੇ, 'ਆਈ', 'ਯੂ' ਤੇ 'ਸ਼ੀ'; ਪਹਿਲਾ (ਆਈ) ਬੋਲਣ ਵਾਲੇ ਲਈ, ਦੂਜਾ (ਯੂ) ਸੁਣਨ ਵਾਲੇ ਲਈ ਤੇ ਤੀਜਾ 'ਸ਼ੀ' ਕਿਸੇ ਹੋਰ ਲਈ। ਫਿਰ ਹੋਈਆਂ ਕਿ ਨਾ ਪੰਜਾਬੀ ਤੇ ਅੰਗਰੇਜੀ ਦੀਆਂ ਵਿਆਕਰਣਾਂ ਨੇੜੇ-ਤੇੜੇ? ਹੋਰ ਵੇਖੋ! ਪੰਜਾਬੀ ਵਿੱਚ 'ਮੈਂ' ਤੋਂ 'ਮੇਰਾ' ਬਣਦਾ ਏ, ਜਿਵੇਂ 'ਮੇਰਾ ਘਰ ਵਿੱਚ; 'ਤੂੰ' ਤੋਂ 'ਤੇਰਾ' ਬਣਦਾ ਏ ਜਿਵੇਂ 'ਤੇਰਾ ਘਰ' ਵਿੱਚ ਤੇ 'ਉਹ' ਤੋਂ 'ਉਹਦਾ' ਬਣਦਾ ਏ, ਜਿਵੇਂ ਉਹਦਾ ਘਰ' ਵਿੱਚ। ਇੰਞੇਂ ਈ ਅੰਗਰੇਜੀ ਵਿੱਚ 'ਆਈ' ਤੋਂ 'ਮਾਈ' ਬਣਦਾ ਏ, ਜਿਵੇਂ 'ਮਾਈ ਹੋਮ' ਵਿੱਚ;  'ਯੂ' ਤੋਂ 'ਯੂਅਰ' ਬਣਦਾ ਏ, ਜਿਵੇਂ 'ਯੂਅਰ ਹੋਮ' ਵਿੱਚ; ਤੇ 'ਸ਼ੀ' ਤੋਂ 'ਹਰ' ਬਣਦਾ ਏ,  ਜਿਵੇਂ 'ਹਰ ਹੋਮ' ਵਿੱਚ; ਇਹਨਾਂ ਦਾ ਮਤਬਲ ਵੀ ਪੰਜਾਬੀ ਵਾਂਙ ਈ ਜੇ - ਮੇਰਾ ਘਰ - ਮਾਈ ਹੋਮ, ਤੇਰਾ ਘਰ - ਯੂਅਰ ਹੋਮ ਤੇ ਉਹਦਾ ਘਰ - ਹਰ ਹੋਮ। ਇੰਞੇਂ ਈ ਪੰਜਾਬੀ ਤੇ ਅੰਗਰੇਜੀ ਦੀ ਹੋਰ ਵੀ ਬਹੁਤ ਸਾਰੀ ਵਿਆਕਰਣ ਸਾਂਝੀ ਜੇ। ਹੁਣ ਤੇ ਫਿਰ ਆਪਾਂ ਬਿਨਾਂ ਕਿਸੇ ਡਰ ਦੇ ਨਾਅਰਾ ਲਾ ਸੱਕਦੇ ਆਂ ਕਿ 'ਅੰਗਰੇਜੀ ਵਿਆਕਰਣ ਸਿੱਖਣੀ ਏਂ ਤਾਂ ਪੰਜਾਬੀ ਵਿਆਕਰਣ ਪੜ੍ਹੋ'! ਦੁਨੀਆਂ ਭਰ ਦੇ ਸਿਆਣੇ ਇਹੀ ਆਂਹਦੇ ਨੇ ਪਈ ਕੋਈ ਵੀ ਹੋਰ ਭਾਸ਼ਾ ਜੇ ਛੇਤੀ ਤੇ ਚੰਗੀ ਤਰ੍ਹਾਂ ਸਿੱਖਣੀ ਏਂ ਤਾਂ ਪਹਿਲਾਂ ਮਾਂ ਬੋਲੀ ਤੇ ਚੰਗੀ ਪਕੜ ਹਾਸਲ ਕਰੋ। ਤੇ ਸਾਰੀ ਸਿਆਣੀ ਦੁਨੀਆਂ ਇੰਞੇਂ ਈ ਕਰਦੀ ਜੇ। ਜਿਹੜੀ ਨਹੀਂ ਕਰਦੀ ਉਹ ਸਿਆਣੀ ਏਂ ਜਾਂ ਕਮਲੀ ਆਪੇ ਹਿਸਾਬ ਲਾਵੋ। ਮੈਂ ਤਾਂ ਚੱਲਿਆ ਆਪਣੀ ਵਿਆਕਰਣ ਦੀ ਗੱਲ ਵੱਲ। (ਵਧੇਰੇ ਜਾਣਕਾਰੀ ਲਈ ਤੁਸੀਂ *** ਪੰਨੇ 'ਤੇ ਟਿੱਪਣੀ (1) ਵੇਖ ਸੱਕਦੇ ਓ, ਜੇ ਜੀਅ ਕਰੇ ਤਾਂ)।

ਵਿਆਕਰਣ ਬਾਰੇ ਗੱਲਾਂ ਤਾਂ ਆਪਾਂ ਕਰੀ ਜਾਨੇ ਆਂ ਪਰ ਇਹ ਤੇ ਦੱਸਿਆ ਈ ਨਹੀਂ ਬਈ ਵਿਆਕਰਣ ਹੁੰਦੀ ਕੀ ਬਲਾਅ ਏ। ਚਲੋ, ਇਹਦਾ ਪਤਾ ਲਾਈਏ।

ਆਪਾਂ ਵੇਖਿਆ ਸੀ ਕਿ 'ਪੰਜਾਬੀ ਮੈਨੂੰ ਦੀ ਵਿਆਕਰਣ ਆਉਂਦੀ ਏ' ਠੀਕ ਵਾਕ ਨਹੀਂ। ਇਹ ਤਾਂ ਕਰਕੇ ਠੀਕ ਵਾਕ ਨਹੀਂ ਪਈ ਇਸ ਵਿੱਚ ਪੰਜਾਬੀ ਦੇ ਵਾਕ ਦੀ ਬਣਤਰ ਦੇ ਕਿਸੇ ਨੇਮ ਦੀ ਉਲੰਘਣਾ ਹੋ ਰਹੀ ਏ। ਬੱਸ ਇਹੀ ਤੇ ਵਿਆਕਰਣ ਏ - ਯਾਨੀ ਕਿ, ਕਿਸੇ ਭਾਸ਼ਾ ਦੇ ਵਾਕਾਂ ਦੀ ਬਣਤਰ ਦੇ ਨੇਮ।

ਕੀ ਤੁਸੀਂ ਪੰਜਾਬੀ ਦੇ ਵਾਕਾਂ ਦੀ ਬਣਤਰ ਦੇ ਨੇਮ/ਕਨੂੰਨ ਮੈਨੂੰ ਦੱਸ ਸੱਕਦੇ ਓ?

ਤੁਸੀਂ 'ਨਹੀਂ' ਵਿੱਚ ਕਿਉਂ ਜਵਾਬ ਦਿੱਤਾ ਏ? ਤੁਸੀਂ ਤਾਂ ਮੰਨ ਗਏ ਸੀ ਪਈ ਤੁਹਾਨੂੰ ਪੰਜਾਬੀ ਦੀ ਸਾਰੀ ਵਿਆਕਰਣ ਆਉਂਦੀ ਏ।

ਤੁਸੀਂ ਸੱਚੇ ਓ। ਜੇ ਕਿਸੇ ਨੇ ਵਿਆਕਰਣ ਦੀ ਪੜ੍ਹਾਈ ਨਹੀਂ ਕੀਤੀ ਤਾਂ ਉਹ ਸਾਰੀ ਵਿਆਕਰਣ ਜਾਣਦਾ ਹੋਇਆ ਵੀ ਵਿਆਕਰਣ ਦੇ ਨੇਮ ਦੱਸ ਨਹੀਂ ਸੱਕਦਾ; ਜਾਂ ਇੰਞ ਆਖ ਲਵੋ ਪਈ ਦਿਮਾਗ 'ਚ ਅਚੇਤ ਰੂਪ ਵਿੱਚ ਵਿਆਕਰਣ ਦਾ ਪਏ ਹੋਣਾ ਹੋਰ ਗੱਲ ਏ ਤੇ ਵਿਆਕਰਣ ਦਾ ਸਚੇਤ ਗਿਆਨ ਹੋਰ। ਫਿਰ ਵਿਆਕਰਣ ਬਾਰੇ ਦੱਸਣ ਦਾ ਮਤਬਲ ਇਹ ਹੋ ਗਿਆ ਪਈ ਇਸ ਦਿਮਾਗ 'ਚ ਪਈ ਅਚੇਤ ਜਾਂ ਆਪੂੰਚੱਲਣੀ (ਆਟੋਮੈਟਕ) ਵਿਆਕਰਣ ਦਾ ਸਚੇਤ ਰੂਪ 'ਚ ਵੇਰਵਾ ਦੇਣਾ।

ਪਰ ਵੇਰਵਾ ਤੇ ਤਾਂ ਈ ਦੇ ਸੱਕਾਂਗੇ ਨਾ ਜੇ ਇਸ ਦਿਮਾਗ 'ਚ ਪਈ ਵਿਆਕਰਣ ਦਾ ਆਪਾਂ ਨੂੰ ਪਹਿਲਾਂ ਆਪ ਪਤਾ ਲੱਗੇਗਾ ਤਾਂ। ਆਪਣੀ ਔਕੜ ਹੋਰ ਵੀ ਡੂੰਘੀ ਏ। ਬੰਦੇ ਨੂੰ ਹਾਲੇ ਕਿਸੇ ਵੀ ਭਾਸ਼ਾ ਦੀ ਦਿਮਾਗ ਵਾਲੀ ਅਸਲੀ ਤੇ ਪੂਰੀ ਵਿਆਕਰਣ ਦਾ ਪਤਾ ਈ ਨਹੀਂ

ਲੱਗਾ। ਹੋਰਾਂ ਦੀ ਗੱਲ ਤਾਂ ਛੱਡੋ, ਜਨਾਬ ਨੋਮ ਚੌਮਸਕੀ ਵੀ ਇਹੀ ਆਂਹਦੇ ਨੇ ਪਈ 'ਦਿਮਾਗ ਵਿਚਲੀ ਅਸਲੀ ਵਿਆਕਰਣ ਬਾਰੇ ਹਾਲੇ ਥੋੜ੍ਹਾ ਈ ਪਤਾ ਲੱਗਾ ਏ'। ਤੇ ਜਨਾਬ ਚੌਮਸਕੀ ਦੁਨੀਆਂ ਦੇ ਪੂਰੇ ਇਤਿਹਾਸ ਵਿੱਚ ਵਿਆਕਰਣ ਦੇ ਪਹਿਲੇ ਦੋ-ਚਾਰ ਵਿਦਵਾਨਾਂ 'ਚੋਂ ਇੱਕ ਜੇ। ਇਹਦਾ ਮਤਬਲ ਇਹ ਹੋਇਆ ਪਈ ਵਿਆਕਰਣ ਦੇ ਨਾਂ 'ਤੇ ਜੋ ਕੁਝ ਪੜ੍ਹਿਆ-ਪੜ੍ਹਾਇਆ ਜਾਂਦਾ ਪਿਆ ਏ ਉਹਦੇ 'ਚੋਂ ਵੀ ਪਤਾ ਨਹੀਂ ਕਿੰਨਾਂ ਕੱਲ੍ਹ ਨੂੰ ਗਲਤ ਸਾਬਤ ਹੋਵੇਗਾ ਤੇ ਕਿੰਨਾਂ ਠੀਕ। ਹਾਏ ਓਏ ਰੱਬਾ! ਕਿਧਰ ਜਾਈਏ! ਮਾੜੇ ਫਸੇ ਵਿਆਕਰਣ ਵਿੱਚ!
ਪਰ ਆਪਣੇ ਕੋਲ ਇੱਕੋ ਈ ਚਾਰਾ ਏ ਪਈ ਜਿਹਨੂੰ ਠੀਕ ਵਿਆਕਰਣ ਸਮਝ ਕੇ ਪੜ੍ਹਾਇਆ ਜਾਂਦਾ ਪਿਆ ਏ ਹਾਲੇ ਉਹਨੂੰ ਠੀਕ ਮੰਨ ਕੇ ਪੜ੍ਹ ਲਈਏ। ਪਰ ਇਹਦਾ ਮਤਬਲ ਇਹ ਨਾ ਕੱਢ ਲੈਣਾ ਪਈ ਵਿਆਕਰਣ ਦੀਆਂ ਸਾਰੀਆਂ ਕਿਤਾਬਾਂ ਠੀਕ ਨੇ। ਇਸ ਮਾਮਲੇ ਨਾਲ ਅੱਗੇ ਜਾ ਕੇ ਨਿਬੜਾਂਗੇ। ਹਾਲੇ ਦਿਮਾਗ ਵਿਚਲੀ ਵਿਆਕਰਣ ਦੀ ਜਾਣਕਾਰੀ ਦੀ ਘਾਟ ਬਾਰੇ ਗੱਲ ਕਰਨੇ ਆਂ।

ਬਹੁਤੇ ਉਦਾਸ ਹੋਣ ਵਾਲੀ ਗੱਲ ਵੀ ਨਹੀਂ। ਆਪਣੇ ਦਿਮਾਗ ਵਿਚਲੀ ਵਿਆਕਰਣ ਦੀਆਂ ਕੁਝ ਗੱਲਾਂ ਦਾ ਪੱਕਾ ਪਤਾ ਤਾਂ ਬੰਦੇ ਨੇ ਲਾ ਈ ਲਿਆ ਏ। ਇੱਕ ਮਿਸਾਲ ਤੋਂ ਵੇਖਦੇ ਆਂ।

ਪੰਜਾਬੀ ਦੇ ਦੋ ਸ਼ਬਦ ਨੇ 'ਹੱਸ' ਤੇ 'ਤਿਲ'। ਆਪਾਂ 'ਹੱਸ' ਨਾਲ '-ਆ' ਲਾ ਕੇ ਇਸ ਤੋਂ 'ਹਸਾਅ' ਬਣਾ ਸੱਕਦੇ ਆਂ ਪਰ 'ਤਿਲ' ਤੋਂ 'ਤਿਲਾਅ' ਨਹੀਂ ਬਣਾ ਸੱਕਦੇ।

'-ਆ' ਦੀ ਅਵਾਜ 'ਹਸਾਅ' ਵਿੱਚ '-ਾਅ' (ਮਤਬਲ ਕੰਨਾ+ਐੜਾ) ਦੀ ਮਦਦ ਨਾਲ ਲਿਖੀ ਏ। ਧਿਆਨ ਰੱਖਣਾ ਕਿ ਆਪਾਂ ਧੁਨੀਆਂ ਦੀ, ਮਤਬਲ ਅਵਾਜ਼ਾਂ ਦੀ, ਗੱਲ ਕਰਨੇ ਪਏ ਆਂ ਅੱਖਰਾਂ ਤੇ ਲਗਾ ਮਾਤਰਾਵਾਂ ਦੀ ਨਹੀਂ। ਅਸਲੀ ਭਾਸ਼ਾ ਬੋਲਣ ਵਾਲੀ ਈ ਹੁੰਦੀ ਏ। ਅੱਖਰ ਤੇ ਲਗਾ-ਮਾਤਰਾਵਾਂ ਤਾਂ ਧੁਨੀਆਂ ਲਈ ਬੰਦੇ ਦੀਆਂ ਬਣਾਈਆਂ ਮੂਰਤਾਂ ਨੇ। ਮਤਬਲ ਲਿਖੀ ਭਾਸ਼ਾ ਬੋਲੀ ਜਾਂਦੀ ਭਾਸ਼ਾ ਦੀ ਨਕਲ ਹੁੰਦੀ ਏ। ਮਤਬਲ ਕਿ ਉਤਲੇ 'ਆ' ਦਾ ਮਤਬਲ 'ਆ' ਦੀ ਅਵਾਜ ਏ ਨਾ ਕਿ 'ਐੜਾ+ਕੰਨਾ'। ਸੋ, ਤੁਸੀਂ ਆਪਣੀ ਸਾਰੀ ਗੱਲ-ਬਾਤ ਧੁਨੀਆਂ ਵਾਲੀ, ਮਤਬਲ ਬੋਲੀ ਜਾਂਦੀ, ਭਾਸ਼ਾ ਬਾਰੇ ਸਮਝਣਾ। ਉਂਞ ਭਾਵੇਂ ਆਪਾਂ ਸਾਰੀ ਗੱਲ ਲਿਖ ਕੇ ਈ ਕਰਨੀ ਏ।

ਜਿਵੇਂ 'ਹੱਸ' ਤੋਂ 'ਹਸਾਅ' ਬਣਦਾ ਏ ਪਰ 'ਤਿਲ' ਤੋਂ 'ਤਿਲਾਅ ਨਹੀਂ ਬਣਦਾ, ਇੰਞੇਂ ਈ 'ਹੱਸ' ਨਾਲ '-ਆਂਗੇ' ਲੱਗ ਕੇ 'ਹੱਸਾਂਗੇ' ਬਣ ਜਾਂਦਾ ਏ ਪਰ 'ਤਿਲ' ਤੋਂ 'ਤਿਲਾਂਗੇ' ਨਹੀਂ ਬਣਦਾ। ਮਤਬਲ ਇਹ ਹੋਇਆ ਪਈ 'ਹੱਸ' ਤੇ 'ਤਿਲ' ਅੱਡ-ਅੱਡ ਤਰ੍ਹਾਂ ਦੇ ਸ਼ਬਦ ਨੇ। 'ਹੱਸ' ਨੂੰ ਆਪਾਂ ਕਿਰਿਆ ਦਾ ਨਾਂ ਦੇਨੇ ਆਂ ਤੇ 'ਤਿਲ' ਨੂੰ ਨਾਂਵ ਦਾ। ਤੇ ਆਪਾਂ ਆਂਹਨੇ ਆਂ ਪਈ ਇਹ ਦੋ ਅੱਡ-ਅੱਡ ਸ਼ਬਦ ਸ਼ਰੈਣੀਆਂ ਦੇ ਸ਼ਬਦ ਨੇ। ਮਤਬਲ ਇਹ ਹੋਇਆ ਪਈ ਭਾਸ਼ਾ ਦੇ ਸ਼ਬਦਾਂ ਨੂੰ ਉਹਨਾਂ ਦੇ ਚਾਲ-ਚੱਲਣ ਦੇ ਹਿਸਾਬ ਨਾਲ ਵੱਖ-ਵੱਖ ਸ਼ਰੈਣੀਆਂ ਵਿੱਚ ਵੰਡਿਆ ਜਾ ਸੱਕਦਾ ਏ; ਜਿਵੇਂ 'ਪੜ੍ਹ', 'ਲਿਖ' 'ਕਰ' ਸ਼ਬਦ 'ਹੱਸ' ਦੀ ਸ਼ਰੈਣੀ ਵਾਲੇ ਨੇ ਤੇ ਕੋਠੀ, ਕਾਰ, ਕੁੱਕੜ, ਕਸ਼ੀਦ, ਕੜਾਹ ਸ਼ਬਦ 'ਤਿਲ' ਦੀ ਸ਼ਰੈਣੀ ਵਾਲੇ। ਇਹਨਾਂ ਨਾਲ '-ਆ' ਤੇ '-ਆਂਗੇ' ਲਾ ਕੇ ਆਪੇ ਵੇਖ ਲਵੋ। ਜਿਹੜਾ ਕੰਮ ਤੁਸੀਂ ਆਪ ਕਰ ਸੱਕਦੇ ਓ ਤੁਹਾਡਾ ਉਹ ਕੰਮ ਮੈਂ ਕਿਉਂ ਕਰਾਂ!
ਇੰਞ ਸ਼ਬਦਾਂ ਦੇ ਵਿਹਾਰ ਤੋਂ ਆਪਾਂ ਦਿਮਾਗ ਵਿਚਲੀ ਵਿਆਕਰਣ ਦਾ ਵੀ ਹਿਸਾਬ ਲਾ ਸੱਕਦੇ ਆਂ। ਸੋ, ਭਾਵੇਂ ਆਪਾਂ ਦਿਮਾਗ ਦੇ ਅੰਦਰ ਹਾਲੇ ਸਿੱਧੀ ਝਾਤੀ ਨਹੀਂ ਮਾਰ ਸੱਕਦੇ (ਇਹ ਵੀ ਖਵਰੇ ਵੱਜ ਜਾਵੇਗੀ ਛੇਤੀ), ਪਰ ਫਿਰ ਵੀ ਭਾਸ਼ਾ ਦੇ ਵਿਹਾਰ ਜਾਂ ਤੱਥਾਂ ਤੋਂ ਆਪਾਂ ਜਾਣ ਸੱਕਨੇ ਆਂ ਪਈ ਦਿਮਾਗ ਵਿਚਲੀ ਵਿਆਕਰਣ ਕਿਹੋ ਜਿਹੀ ਏ। ਤਾਂ ਆਓ ਚੱਲੀਏ ਫਿਰ ਦਿਮਾਗ ਵਿਚਲੇ ਅਸਲੀ ਵਿਆਕਰਣ ਇੰਞਣ ਦੇ ਭੇਦ ਲੱਭਣ!

***

# ਪਾਠ - 2

# ਸ਼ਬਦਾਂ ਦੇ ਚਲਿੱਤਰ - ਸ਼ਬਦ ਸ਼ਰੈਣੀਆਂ

ਜੀ ਹਾਂ! ਸ਼ਬਦ ਵੀ ਬੜੇ ਚਲਿੱਤਰ ਕਰਦੇ ਨੇ। ਜਾਣਨ ਲਈ ਆਓ ਕੁਝ ਸ਼ਬਦਾਂ 'ਤੇ ਝਾਤੀ ਮਾਰੀਏ:

ਬੰਦੇ ਸ਼ਬਦ- ਮੰਜਾ, ਸਿਰ੍ਹਾਣਾ, ਸੋਟਾ, ਡੰਡਾ, ਕੋਠਾ, ਭੜੋਲਾ, ਬਰਛਾ, ਗੜਵਾ।

ਜਨਾਨੀਆਂ ਸ਼ਬਦ- ਕੁਰਸੀ, ਸੋਟੀ, ਕੋਠੀ, ਭੜੋਲੀ, ਬਰਛੀ, ਗੜਵੀ, ਜੁੱਤੀ, ਝਾੜੀ।

ਖੁਸਰੇ ਸ਼ਬਦ- ਪੜ੍ਹ, ਗਾ, ਹੱਸ, ਰੋ, ਨੱਚ, ਸੌਂ, ਚੱਲ, ਜਾ, ਆ।

ਹੋਰ ਵੇਖੋ! ਇਹਨਾਂ ਸਾਰੇ ਖੁਸਰਿਆਂ ਨਾਲ ਆਉਣ ਵਾਲੇ ਸਮੇਂ ਵਾਲਾ '-ਗਾ' ਲੱਗ ਸੱਕਦਾ ਏ - ਪੜ੍ਹ+ਗਾ=ਪੜ੍ਹੇਗਾ, ਗਾ+ਗਾ=ਗਾਵੇਗਾ, ਹੱਸ+ਗਾ=ਹੱਸੇਗਾ, ਰੋ+ਗਾ=ਰੋਵੇਗਾ, ਨੱਚ+ਗਾ=ਨੱਚੇਗਾ, ਸੌਂ+ਗਾ=ਸੌਂਵੇਂਗਾ, ਚੱਲ+ਗਾ=ਚੱਲੇਗਾ, ਜਾ+ਗਾ=ਜਾਵੇਗਾ, ਤੇ ਆ+ਗਾ=ਆਵੇਗਾ। (+ (ਜਮ੍ਹਾਂ) ਤੇ = (ਬਰਾਬਰ) ਦਾ ਮਤਬਲ ਤੇ ਤੁਹਾਡੇ ਹਿਸਾਬ ਦੇ ਅਧਿਆਪਕ ਨੇ ਪੜ੍ਹਾਇਆ ਈ ਹੋਵੇਗਾ, ਜੇ ਹਿਸਾਬ ਵਾਲਾ ਅਧਿਆਪਕ ਤੁਹਾਡੇ ਸਕੂਲ ਵਿੱਚ ਹੈ ਤਾਂ)। ਪਰ ਤੁਸੀਂ ਸੋਚਦੇ ਪਏ ਹੋਵੋਗੇ (ਜੇ ਤੁਸੀਂ ਸੋਚਣ ਜੋਗੇ ਹੈ ਓ ਤਾਂ) ਕਿ ਪੜ੍ਹ+ਗਾ=ਪੜ੍ਹਗਾ ਹੋਣਾ ਚਾਹੀਦਾ ਏ ਪੜ੍ਹੇਗਾ ਨਹੀਂ। ਇੰਵੇ ਈ ਗਾ+ਗਾ=ਗਾਗਾ ਹੋਣਾ ਚਾਹੀਦਾ ਏ ਗਾਵੇਗਾ ਨਹੀਂ। ਤੇ ਇੰਵੇ ਦੀ ਈ ਕਹਾਣੀ ਹੱਸ+ਗਾ=ਹੱਸੇਗਾ, ਰੋ+ਗਾ=ਰੋਵੇਗਾ, ਨੱਚ+ਗਾ=ਨੱਚੇਗਾ, ਸੌਂ+ਗਾ=ਸੌਂਵੇਂਗਾ, ਚੱਲ+ਗਾ=ਚੱਲੇਗਾ, ਜਾ+ਗਾ=ਜਾਵੇਗਾ, ਤੇ ਆ+ਗਾ=ਆਵੇਗਾ ਦੀ ਏ। ਪਰ ਹਾਲੇ ਆਪਾਂ ਇਸ ਵਾਧੂ ਪੰਗੇ 'ਚ ਨਾ ਪਈਏ। ਹਾਲੇ ਜੋ ਹੁੰਦਾ ਏ ਇਹਨੂੰ ਮੰਨ ਲਈਏ ਇਹਦੀ ਬਾਕੀ ਬਾਤ/ਕਹਾਣੀ ਫਿਰ ਕਦੀ ਸਹੀ। ਕਈ ਵੇਰ ਇੱਕ ਜਮ੍ਹਾਂ ਇੱਕ ਤਿੰਨ ਵੀ ਹੋ ਜਾਂਦਾ ਏ, ਜਿਵੇਂ ਦੋ ਬੰਦੇ ਦੋ ਬੰਦਿਆਂ ਨੂੰ ਭਜਾ ਦੇਣ ਤਾਂ ਭਜਾਉਣ ਵਾਲੇ ਦੋ ਨੂੰ ਤਿੰਨ ਈ ਸਮਝੋ। ਖੈਰ, ਆਪਾਂ ਆਪਣੀ ਗੱਲ ਵੱਲ ਮੁੜੀਏ।

ਆਪਾਂ ਆਖਿਆ ਸੀ ਕਿ ਪੜ੍ਹ, ਗਾ, ਹੱਸ, ਰੋ, ਨੱਚ, ਸੌਂ, ਚੱਲ, ਜਾ, ਆ ਸਾਰੇ ਖੁਸਰਿਆਂ ਨਾਲ ਆਉਣ ਵਾਲੇ ਸਮੇਂ ਵਾਲਾ '-ਗਾ' ਲੱਗ ਸੱਕਦਾ ਏ

ਪਰ ਇਹ '-ਗਾ' ਨਾ ਬੰਦੇ ਸ਼ਬਦਾਂ ਨਾਲ ਲੱਗ ਸੱਕਦਾ ਏ ਤੇ ਨਾ ਜਨਾਨੀਆਂ ਸ਼ਬਦਾਂ ਨਾਲ: ਮੰਜੇਗਾ, ਸਿਰ੍ਹਾਣੇਗਾ, ਸੋਟੇਗਾ, ਡੰਡੇਗਾ, ਕੋਠੇਗਾ, ਭੜੋਲੇਗਾ, ਬਰਛੇਗਾ, ਗੜਵੇਗਾ, ਕੁਰਸੀਗਾ, ਸੋਟੀਗਾ, ਕੋਠੀਗਾ, ਭੜੋਲੀਗਾ, ਬਰਛੀਗਾ, ਗੜਵੀਗਾ, ਜੁੱਤੀਗਾ, ਝਾੜੀਗਾ, ਸਾਰੇ ਦੇ ਸਾਰੇ ਵੇਖੋ।

ਪਰ ਇਹ ਬੰਦੇ ਤੇ ਜਨਾਨੀਆਂ ਸ਼ਬਦ ਆਪਣੇ '-ਗਾ' ਨਾਲ ਤਾਂ ਲਾਵਾਂ ਨਹੀਂ ਲੈਣੀਆਂ ਚਾਹੁੰਦੇ ਪਰ ਕਿਸੇ ਨਾ ਕਿਸੇ ਚੀਜ਼ ਨਾਲ ਕੱਠੇ ਰਹਿ ਸੱਕਦੇ ਨੇ, ਜਿਵੇਂ -ਏ ਤੇ -ਓਂ ਨਾਲ; ਮੰਜਾ+ਏ=ਮੰਜੇ, ਮੰਜਾ+ਓਂ=ਮੰਜਿਓਂ, ਕੋਠਾ+ਏ=ਕੋਠੇ, ਕੋਠਾ+ਓਂ=ਕੋਠਿਓਂ****

ਤੇ ਕੁਝ ਸ਼ਬਦਾਂ ਨੂੰ ਤਾਂ ਇਕੱਲ ਬਹੁਤੀ ਪਸੰਦ ਏ; ਇਹ ਤਾਂ ਹੋਰ ਕਿਸੇ ਚੀਜ਼ ਨਾਲ ਰਹਿ ਕੇ ਖੁਸ਼ ਈ ਨਹੀਂ, ਜਿਵੇਂ, ਨੂੰ, ਨੇ, ਤੋਂ, ਜੇ, ਤਾਂ, ਵੀ, ਤੇ ਹੀ ਆਦਿ। ਚਲੋ ਇਹਨਾਂ ਨੂੰ ਸਨਿਆਸੀ ਸ਼ਬਦ ਆਖ ਲਈਨੇ ਆਂ, ਜਿਹੜੇ ਪਹਾੜਾਂ 'ਚ ਇਕੱਲੇ ਰਹਿ ਕੇ ਖੁਸ਼ ਨੇ।

ਸੋ ਭਾਈ, ਸ਼ਬਦਾਂ ਦੇ ਆਪਣੇ-ਆਪਣੇ ਚਲਿੱਤਰ ਨੇ। ਆਪਾਂ ਵੱਖਰੇ-ਵੱਖਰੇ ਚਲਿੱਤਰਾਂ ਵਾਲਿਆਂ ਨੂੰ ਵੱਖਰੇ-ਵੱਖਰੇ ਡੱਬਿਆਂ 'ਚ ਪਾ ਦੇਨੇ ਆਂ। ਤੇ ਇਹ ਡੱਬੇ ਨੇ ਜੀ ਆਪਣੀਆਂ ਸ਼ਬਦ ਸ਼ਰੈਣੀਆਂ। ਯਾਨੀ ਕਿ, ਜਿਹੜੇ ਸ਼ਬਦ ਇੱਕੋ ਜਿਹੇ ਚਲਿੱਤਰ ਕਰਦੇ ਨੇ ਉਹ ਇੱਕ ਡੱਬੇ ਵਿੱਚ। ਮਤਬਲ ਮੰਜਾ, ਸਿਰ੍ਹਾਣਾ, ਸੋਟਾ, ਡੰਡਾ, ਕੋਠਾ, ਭੜੋਲਾ, ਬਰਛਾ, ਗੜਵਾ ਇੱਕ ਡੱਬੇ ਵਿੱਚ। ਤੇ ਪੜ੍ਹ, ਗਾ, ਹੱਸ, ਰੋ, ਨੱਚ, ਸੌਂ, ਚੱਲ, ਜਾ, ਆ ਦੂਜੇ ਡੱਬੇ ਵਿੱਚ। ਪਹਿਲੇ ਡੱਬੇ 'ਤੇ ਆਪਾਂ ਨਾਂਵ ਲਿਖ ਦੇਨੇ ਆਂ ਤੇ ਦੂਜੇ 'ਤੇ ਕਿਰਿਆ। ਪਰ ਆਪਾਂ ਇੰਵ ਕਿਉਂ ਕੀਤਾ। ਚਲੋ ਵੇਖਦੇ ਆਂ!

ਆਪਾਂ ਇੰਵ ਇਸ ਲਈ ਕੀਤਾ ਕਿ ਪੜ੍ਹ, ਗਾ, ਹੱਸ, ਰੋ, ਨੱਚ, ਸੌਂ, ਚੱਲ, ਜਾ, ਆ ਦਾ ਸੁਭਾਅ ਇੱਕੋ ਜਿਹਾ ਲੱਗਦਾ ਏ। ਚਲੋ ਛੇੜ ਕੇ ਵੇਖਨੇ ਆਂ। ਮਿਸਾਲ ਲਈ ਆਪਾਂ ਇਹਨਾਂ ਸਾਰਿਆਂ ਤੋਂ ਇੱਕ ਖਾਸ ਤਰ੍ਹਾਂ ਦੇ ਸ਼ਬਦ ਬਣਾ ਸੱਕਦੇ ਆਂ - ਪੜ੍ਹ ਤੋਂ ਪੜ੍ਹਦਾ, ਗਾ ਤੋਂ ਗਾਉਂਦਾ, ਹੱਸ ਤੋਂ ਹੱਸਦਾ, ਰੋ ਤੋਂ ਰੋਂਦਾ, ਨੱਚ ਤੋਂ ਨੱਚਦਾ, ਸੌਂ ਤੋਂ ਸੌਂਦਾ, ਚੱਲ ਤੋਂ ਚੱਲਦਾ, ਜਾ ਤੋਂ ਜਾਂਦਾ, ਤੇ ਆ ਤੋਂ ਆਉਂਦਾ ਪਰ ਇਹ ਕੰਮ ਮੰਜਾ, ਸਿਰ੍ਹਾਣਾ, ਸੋਟਾ, ਡੰਡਾ, ਕੋਠਾ, ਭੜੋਲਾ, ਬਰਛਾ, ਗੜਵਾ ਨਾਲ ਨਹੀਂ ਕੀਤਾ ਜਾ ਸੱਕਦਾ। ਵੇਖੋ- ਮੰਜਾ ਤੋਂ ਮੰਜਾਦਾ ਨਹੀਂ ਬਣਦਾ, ਸਿਰ੍ਹਾਣਾ ਤੋਂ

ਸਿਰ੍ਹਾਣਾਦਾ ਨਹੀਂ ਬਣਦਾ, ਸੋਟਾ ਤੋਂ ਸੋਟਾਦਾ ਨਹੀਂ ਬਣਦਾ, ਡੰਡਾ ਤੋਂ ਡੰਡਾਦਾ ਨਹੀਂ ਬਣਦਾ , ਕੋਠਾ ਤੋਂ ਕੋਠਾਦਾ ਨਹੀਂ ਬਣਦਾ, ਭੜੋਲਾ ਤੋਂ ਭੜੋਲਾਦਾ ਨਹੀਂ ਬਣਦਾ, ਤੇ ਗੜਵਾ ਤੋਂ ਗੜਵਾਦਾ ਨਹੀਂ ਬਣਦਾ।

ਸੋ ਆਪਾਂ ਏਸੇ ਕਰਕੇ ਪੜ੍ਹ, ਗਾ, ਹੱਸ, ਰੋ, ਨੱਚ, ਸੌਂ, ਚੱਲ, ਜਾ, ਆ ਨੂੰ ਇੱਕ ਡੱਬੇ ਵਿੱਚ ਪਾਇਆ ਸੀ ਤੇ ਮੰਜਾ, ਸਿਰ੍ਹਾਣਾ, ਸੋਟਾ, ਡੰਡਾ, ਕੋਠਾ, ਭੜੋਲਾ, ਬਰਛਾ, ਗੜਵਾ ਨੂੰ ਦੂਜੇ ਡੱਬੇ ਵਿੱਚ। ਆਪਾਂ ਇੰਵ ਵੀ ਆਖ ਸੱਕਦੇ ਆਂ ਪਈ ਇਹ ਦੋ ਜੁੱਟ ਵੱਖ-ਵੱਖ ਤਰ੍ਹਾਂ ਦੇ ਸ਼ਬਦ ਨੇ। ਪੜ੍ਹੇ-ਲਿਖੇ ਇਹਨਾਂ ਵੱਖ ਤਰ੍ਹਾਂ ਦੇ ਜੁੱਟਾਂ ਨੂੰ ਵੱਖ-ਵੱਖ ਸ਼ਬਦ ਸ਼੍ਰੈਣੀਆਂ ਆਖਦੇ ਨੇ। ਪੜ੍ਹ, ਗਾ, ਹੱਸ, ਰੋ, ਨੱਚ, ਸੌਂ, ਚੱਲ, ਜਾ, ਆ ਵਾਲੀ ਸ਼ਬਦ ਸ਼੍ਰੈਣੀ ਨੂੰ ਕਿਰਿਆ ਆਖਦੇ ਨੇ ਤੇ ਮੰਜਾ, ਸਿਰ੍ਹਾਣਾ, ਸੋਟਾ, ਡੰਡਾ, ਕੋਠਾ, ਭੜੋਲਾ, ਬਰਛਾ, ਗੜਵਾ ਵਾਲੀ ਨੂੰ ਨਾਂਵ। ਹੁਣ ਤੁਸੀਂ ਸਮਝ ਗਏ ਹੋਵੋਗੇ ਪਈ ਇੱਕ ਡੱਬੇ 'ਤੇ ਨਾਂਵ ਤੇ ਦੂਜੇ 'ਤੇ ਕਿਰਿਆ ਕਿਉਂ ਲਿਖਿਆ ਸੀ।

ਹੁਣ ਆਪਾਂ ਵੇਖਾਂਗੇ ਪਈ ਪੰਜਾਬੀ ਭਾਸ਼ਾ ਦੇ ਸ਼ਬਦਾਂ ਦੀਆਂ ਕਿਹੜੀਆਂ-ਕਿਹੜੀਆਂ ਸ਼ਬਦ ਸ਼੍ਰੈਣੀਆਂ ਨੇ ਤੇ ਉਹਨਾਂ ਦੇ ਕਿਹੜੇ-ਕਿਹੜੇ ਚਲਿੱਤਰ ਨੇ। ਵੈਸੇ ਆਪਣਾ ਇਹ ਕੰਮ ਸੌਖਾ ਏ, ਕਿਉਂਕਿ ਪਹਿਲੇ ਸਿਆਣਿਆਂ ਨੇ ਇਹ ਕੰਮ ਵਾਹਵਾ ਕੀਤਾ ਹੋਇਆ ਏ। ਪਰ ਫਿਰ ਵੀ ਚਲੋ ਥੋੜੀ ਜਿਹੀ ਇਹ ਕਾਰੀਗਰੀ ਆਪਾਂ ਵੀ ਸਿੱਖ ਲਈਏ। ਨਾਲੇ ਆਪਾਂ ਇਸ ਗੱਲ 'ਤੇ ਸਹਿਮਤ ਹੋਏ ਸਾਂ ਕਿ ਸਿਆਣੇ ਬੰਦੇ (ਤੇ ਜਨਾਨੀਆਂ ਵੀ) ਸਬੂਤਾਂ ਤੋਂ ਬਿਨਾਂ ਕੋਈ ਗੱਲ ਨਹੀਂ ਮੰਨਦੇ।

ਚਲੋ, ਪਹਿਲਾਂ ਬੰਦਾ-ਸ਼ਬਦ 'ਭੜੋਲਾ' ਦੇ ਚਲਿੱਤਰ ਵੇਖਦੇ ਆਂ। ਇਹ ਭੜੋਲਾ ਸ਼ਬਦ ਹੇਠ ਤਰ੍ਹਾਂ ਦੇ ਭੇਖ ਕਰ ਸੱਕਦਾ ਏ:

ਭੜੋਲਾ - ਇਹ ਤੇਰਾ ਭੜੋਲਾ ਏ।

ਭੜੋਲੇ - ਇਹ ਤੇਰੇ ਭੜੋਲੇ ਨੇ।

ਭੜੋਲਿਆਂ - ਭੜੋਲਿਆਂ 'ਚ ਦਾਣੇ ਪਾ ਦਿਓ।

ਭੜੋਲਿਓਂ - ਦਾਣੇ ਭੜੋਲਿਓਂ ਕੱਢ ਲਵੋ।

ਭੜੋਲੀਂ - ਦਾਣੇ ਭੜੋਲੀਂ ਪਾ ਦਿਓ।

ਭੜੋਲੀ - ਇਹ ਤੇਰੀ ਭੜੋਲੀ ਏ।

ਭੜੋਲੀਆਂ - ਇਹ ਤੇਰੀਆਂ ਭੜੋਲੀਆਂ ਨੇ।

ਚਲੋ, ਇਹਨਾਂ ਭੇਖੀਆਂ ਦੀ ਕੁਝ ਹੋਰ ਪੜਤਾਲ ਕਰੀਏ!

ਆਹ ਵਾਕ ਵੇਖੋ!

1. ਇਹ ਭੜੋਲਾ ਸੁਹਣਾ ਏ।

ਆਹ ਹੇਠਲੇ ਵੀ ਵੇਖੋ!

2. *ਇਹ ਭੜੋਲੀ ਸੁਹਣਾ ਏ।
3. *ਇਹ ਭੜੋਲੇ ਸੁਹਣਾ ਏ।
4. *ਇਹ ਭੜੋਲੀਆਂ ਸੁਹਣਾ ਏ।
5. *ਇਹ ਭੜੋਲਿਓਂ ਸੁਹਣਾ ਏ।
6. *ਇਹ ਭੜੋਲੀਂ ਸੁਹਣਾ ਏ।

ਤੁਹਾਡੀ ਹੈਰਾਨੀ ਠੀਕ ਏ। (2) ਤੋਂ (6) ਵਾਲੇ ਵਾਕ ਠੀਕ ਵਾਕ ਨਹੀਂ। ਏਸੇ ਲਈ ਇਹਨਾਂ ਨੂੰ ਕਾਲਾ ਬਿੱਲਾ * ਲਾਇਆ ਏ।

ਪਰ ਇਹ ਵੀ ਗੱਲ ਨਹੀਂ ਕਿ ਭੜੋਲੀ, ਭੜੋਲੇ, ਭੜੋਲੀਆਂ, ਭੜੋਲਿਆਂ, ਭੜੋਲਿਓਂ, ਤੇ ਭੜੋਲੀਂ ਨਾਲ ਠੀਕ ਵਾਕ ਨਹੀਂ ਬਣ ਸੱਕਦੇ। ਆਹ ਵੇਖੋ!

7. ਇਹ ਭੜੋਲੀ ਸੁਹਣੀ ਏ।
8. ਇਹ ਭੜੋਲੇ ਸੁਹਣੇ ਨੇ।
9. ਇਹ ਭੜੋਲੀਆਂ ਸੁਹਣੀਆਂ ਨੇ।
10. ਭੜੋਲਿਆਂ ਨੂੰ ਕਲੀ ਫੇਰ ਦਿਓ।

11. ਦਾਣੇ ਭੜੋਲਿਓਂ ਕੱਢ ਲਵੋ।
12. ਦਾਣੇ ਭੜੋਲੀਂ ਪਾ ਦਿਓ।

ਮਤਬਲ ਇਹ ਹੋਇਆ ਕਿ ਜਿੱਥੇ ਭੜੋਲਾ ਆ ਸੱਕਦਾ ਏ ਉਥੇ ਭੜੋਲੀ, ਭੜੋਲੇ, ਭੜੋਲੀਆਂ, ਭੜੋਲਿਆਂ, ਭੜੋਲਿਓਂ, ਭੜੋਲੀਂ ਨਹੀਂ ਆ ਸੱਕਦੇ। ਜਾਂ ਇੰਞ ਆਖ ਸੱਕਨੇ ਆਂ ਕਿ ਇਹਨਾਂ ਸਾਰੇ ਸ਼ਬਦਾਂ ਦਾ ਸੁਭਾਅ ਜਾਂ ਵਿਹਾਰ ਇੱਕ-ਦੂਜੇ ਤੋਂ ਕੁਝ-ਕੁਝ ਵੱਖਰਾ ਏ। ਪੜ੍ਹਿਆਂ-ਲਿਖਿਆਂ ਵਾਂਗ ਆਖਣਾ ਹੋਵੇ ਤਾਂ ਆਖਾਂਗੇ ਪਈ ਇਹਨਾਂ ਸ਼ਬਦਾਂ ਦੀ ਵਰਤੋਂ ਦੇ ਨੇਮ ਵੱਖਰੇ-ਵੱਖਰੇ ਨੇ। ਜਾਂ ਹੋਰ ਵੀ ਵੱਧ ਪੜ੍ਹਿਆਂ ਵਾਂਗ ਆਖਣਾ ਹੋਵੇ ਤਾਂ ਆਖਾਂਗੇ ਪਈ ਇਹਨਾਂ ਸ਼ਬਦਾਂ ਦੀ ਵਿਆਕਰਣ ਵੱਖਰੀ-ਵੱਖਰੀ ਏ। ਘੱਟ ਪੜ੍ਹੇ ਤੇ ਵੱਧ ਪੜ੍ਹੇ ਦਾ ਬੜੀਂ ਵਾਰੀਂ ਬੱਸ ਇਹੀ ਫਰਕ ਹੁੰਦਾ ਏ। ਦੂਜਾ ਬੱਸ ਗੱਲ ਨੂੰ ਥੋੜਾ ਔਖਿਆਂ ਜਿਹਾ ਕਰ ਕੇ ਦੱਸਦਾ ਏ। ਚਲੋ ਖੈਰ, ਆਪਾਂ ਵਿਆਕਰਣ ਦੇ ਮਾਮਲੇ 'ਚ ਪੜ੍ਹੇ-ਅਨਪੜ੍ਹੇ-ਅਧਪੜ੍ਹੇ ਆਦਿ ਦੇ ਝੇੜੇ ਤੋਂ ਕੀ ਲੈਣਾ ਏ। ਵਿਆਕਰਣ ਦੇ ਮਾਮਲੇ 'ਚ ਇਹਨਾਂ ਸਾਰਿਆਂ ਦਾ ਦਿਮਾਗ ਇੱਕੋ ਜਿੰਨਾਂ ਸਿਆਣਾ ਹੁੰਦਾ ਏ। ਜਿਨ੍ਹਾਂ ਦਾ ਦਿਮਾਗ ਹਿੱਲ ਵੀ ਜਾਵੇ ਉਹ ਵੀ ਵਾਕ ਠੀਕ ਬੋਲਦੇ ਨੇ।

ਖੈਰ, ਤੁਸੀਂ ਇੱਕ ਹਿਸਾਬ ਤੇ ਲਾ ਈ ਲਿਆ ਹੋਵੇਗਾ ਕਿ ਦਿਮਾਗ ਵਿਚਲੀ ਵਿਆਕਰਣ ਦਾ ਭਾਸ਼ਾ ਤੇ ਝਾਤੀ ਮਾਰ ਕੇ ਕੁਝ ਹਿਸਾਬ ਲਾਇਆ ਜਾ ਸੱਕਦਾ ਏ। ਜਿਵੇਂ ਉਤਲੇ ਵਾਕ ਵਿੱਚ ਜੇ 'ਭੜੋਲਾ' ਸ਼ਬਦ ਹੋਵੇਗਾ ਤਾਂ ਉਹਦੇ ਨਾਲ 'ਸੁਹਣਾ' ਆਵੇਗਾ (ਜਿਵੇਂ ਵਾਕ (1) ਵਿੱਚ) ਤੇ ਜੇ 'ਭੜੋਲੇ' ਹੋਵੇਗਾ ਤਾਂ ਉਹਦੇ ਨਾਲ 'ਸੁਹਣੇ' ਆਵੇਗਾ (ਜਿਵੇਂ ਵਾਕ (8) ਵਿੱਚ) । ਤੇ ਲਓ ਅਸੀਂ ਲੱਭ ਲਈ ਥੋੜੀ ਜਿਹੀ ਵਿਆਕਰਣ- ਪਈ ਇਹੋ ਜਿਹੀ ਸਥਿਤੀ ਵਿੱਚ ਅਗਲਾ ਤੇ ਪਿਛਲਾ ਦੋਵੇਂ ਸ਼ਬਦ ਇੱਕੋ ਜਿਹੀ ਗਿਣਤੀ ਦੱਸਣ ਤਾਂ ਈ ਠੀਕ ਹੋਵੇਗਾ ਨਹੀਂ ਤਾਂ ਗਲਤ। 'ਭੜੋਲਾ' ਇੱਕ ਤੇ 'ਸੁਹਣਾ' ਵੀ ਇੱਕ; 'ਭੜੋਲੇ' ਇੱਕ ਤੋਂ ਵੱਧ ਤੇ 'ਸੁਹਣੇ' ਵੀ ਇੱਕ ਤੋਂ ਵੱਧ। ਵਿਆਕਰਣ ਵਾਲੇ ਸਿਆਣੇ ਇੱਕ ਵਾਲੇ ਨੂੰ ਇੱਕ-ਵਚਨ ਤੇ ਇੱਕ ਤੋਂ ਵੱਧ ਵਾਲੇ ਨੂੰ ਬਹੁ-ਵਚਨ ਆਂਹਦੇ ਨੇ। ਮਤਬਲ ਇਹ ਹੋਇਆ ਕਿ ਦੁਹਾਂ ਸ਼ਬਦਾਂ ਦਾ ਵਚਨ ਇੱਕ ਹੋਣਾ ਚਾਹੀਦਾ ਏ। ਜਾਂ ਹੋਰ ਵੀ ਥੋੜਾ ਵੱਧ ਪੜ੍ਹਿਆਂ ਵਾਂਗ ਔਖਾ ਕਰਕੇ ਆਖਣਾ ਹੋਵੇ ਤਾਂ ਆਖਾਂਗੇ ਕਿ ਦੋਹਾਂ ਸ਼ਬਦਾਂ ਦਾ ਆਪਸ ਵਿੱਚ ਵਚਨ ਦਾ ਮੇਲ ਏ। ਲਓ! ਲੱਭ ਲਈ ਨਾ ਆਪਾਂ ਪੰਜਾਬੀਆਂ ਦੇ ਦਿਮਾਗ ਵਿਚਲੀ ਵਿਆਕਰਣ ਦੀ ਇੱਕ ਹੋਰ ਗੱਲ। ਇੰਞੇ ਈ ਆਪਾਂ ਭਾਸ਼ਾ 'ਤੇ ਝਾਤੀ ਮਾਰ ਕੇ ਦਿਮਾਗ ਵਿਚਲੀ ਸਾਰੀ ਵਿਆਕਰਣ ਲੱਭ ਸੱਕਦੇ ਆਂ।

ਫਿਰ ਲੱਭੀ ਕਿਉਂ ਨਹੀਂ ਹਾਲੇ ਤੱਕ? ਓ ਭਾਈ, ਤੁਹਾਨੂੰ ਪਤਾ ਈ ਏ ਪਈ ਬੰਦੇ ਦਾ ਦਿਮਾਗ ਬਹੁਤੀ ਪੁੱਠੀ ਜਿਹੀ ਚੀਜ਼ ਏ। ਇਹਦੇ ਅੰਦਰਲੀ ਵਿਆਕਰਣ ਦੀਆਂ ਬੜੀਆਂ ਕਹਾਣੀਆਂ ਵੀ ਬੜੀਆਂ ਪੁੱਠੀਆਂ-ਸਿੱਧੀਆਂ ਜਿਹੀਆਂ ਨੇ ਜਿੰਨ੍ਹਾਂ ਨੂੰ ਹਾਲੇ ਲੱਭਿਆ ਨਹੀਂ ਜਾ ਸੱਕਿਆ। ਪਰ ਬੰਦਾ (ਤੇ ਜਨਾਨੀ ਵੀ) ਕਿਹੜੀ ਘੱਟ ਚੀਜ਼ ਏ। ਲੱਭ ਕੇ ਛੱਡੇਗਾ।

ਚਲੋ, ਤੁਹਾਨੂੰ ਦਿਮਾਗ ਵਿਚਲੀ ਵਿਆਕਰਣ ਲੱਭਣ ਦੀ ਜਾਚ ਤੇ ਆ ਈ ਗਈ ਏ ਕੁਝ। ਸੋ ਤੁਸੀਂ ਵੀ ਦਿਮਾਗ ਵਿਚਲੀ ਵਿਆਕਰਣ ਲੱਭਣ ਵਿੱਚ ਹਿੱਸਾ ਪਾ ਸੱਕਦੇ ਓ। ਜੇ ਤੁਹਾਡਾ ਜੀਅ ਕਰੇ ਤਾਂ।

ਲਓ! ਆਪਾਂ ਟੁਰੇ ਤੇ ਪੰਜਾਬੀ ਭਾਸ਼ਾ ਦੀਆਂ ਸ਼ਬਦ ਸ਼ਰੈਣੀਆਂ ਦਾ ਲੇਖਾ-ਜੋਖਾ ਕਰਨ ਸਾਂ ਤੇ ਲਗੇ ਕਿਧਰ ਫਿਰਨੇ ਆਂ। ਪਰ ਕੋਈ ਨੁਕਸਾਨ ਨਹੀਂ ਹੋਇਆ ਕਿਉਂਕਿ ਆਪਾਂ ਨੂੰ ਵਿਆਕਰਣ ਬਾਰੇ ਇੱਕ-ਦੋ ਬੜੀਆਂ ਵਧੀਆ ਗੱਲਾਂ ਦਾ ਪਤਾ ਲੱਗਾ ਏ ਤੇ ਆਪਾਂ ਵਿਆਕਰਣ ਲੱਭਣ ਦੀ ਥੋੜੀ ਜਿਹੀ ਜਾਚ ਵੀ ਸਿੱਖ ਲਈ ਏ। ਇਹ ਜਾਚ ਸਿੱਖਣੀ ਬੜੀ ਜਰੂਰੀ ਏ ਕਿਉਂਕਿ ਦਿਮਾਗ ਵਿਚਲੀ ਬੜੀ ਵਿਆਕਰਣ ਹਾਲੇ ਲੱਭੀ ਨਹੀਂ। ਇਸ ਲਈ ਇਸ ਲੱਭਣ ਦੀ ਜਾਚ ਵਾਲੇ ਬੰਦਿਆਂ (ਤੇ ਜਨਾਨੀਆਂ) ਦੀ ਬੜੀ ਲੋੜ ਏ।

ਕੀ ਆਖਿਆ ਜੇ? ਸ਼ਬਦ ਸ਼ਰੈਣੀਆਂ ਦੀ ਗੱਲ ਵੱਲ ਪਰਤੀਏ?

ਜੀ ਤੇ ਮੇਰਾ ਵੀ ਇਹੀ ਕਰਦਾ ਏ ਪਰ ਮੈਂ ਤੇ ਬੜਾ ਸਤਾਇਆ ਪਿਆ ਵਾਂ। ਹਰ ਵਾਰੀਂ ਜਦੋਂ 'ਬੰਦਾ' ਲਿਖਣਾ ਵਾਂ ਤਾਂ 'ਜਨਾਨੀ' ਵੀ ਨਾਲ ਰੱਖਣਾ ਪੈਂਦਾ ਏ। ਜਨਾਨੀਆਂ ਦੇ ਡਰ ਤੋਂ ਨਹੀਂ, ਗੱਲ ਪੂਰੀ ਦੱਸਣ ਲਈ। ਚਲੋ ਆਪਾਂ ਕੱਲਾ 'ਜਨਾਨੀ' ਈ ਲਿਖ ਲਵਾਂਗੇ ਦੁਹਾਂ ਵਾਸਤੇ।

ਪਰ ਫਿਰ ਬੰਦਿਆਂ ਦੀ ਕੁੱਟ ਤਾਂ ਹੋਰ ਵੀ ਭੈੜੀ ਹੋਵੇਗੀ। ਬੰਦਾ ਤੇ ਜਾਨ ਵੀ ਲੈ ਸੱਕਦਾ ਏ। ਨਾਲੇ 'ਬੰਦਾ' ਲਿਖੋ ਤਾਂ 'ਜਨਾਨੀ' ਵੀ ਸ਼ਾਮਲ ਸਮਝਿਆ ਜਾਵੇਗਾ ਪਰ ਜੇ 'ਜਨਾਨੀ' ਲਿਖੋ ਤਾਂ 'ਬੰਦਾ' ਸ਼ਾਮਲ ਨਹੀਂ ਸਮਝਿਆ ਜਾਂਦਾ। ਮਿਸਾਲ ਲਈ ਜੇ ਆਖੋ ਪਈ 'ਬੰਦਾ ਬੜੀ ਭੈੜੀ ਚੀਜ਼ ਏ' ਤਾਂ ਇਹਦਾ ਮਤਬਲ ਹੋਵੇਗਾ ਪਈ 'ਬੰਦੇ ਤੇ ਜਨਾਨੀਆਂ ਦੋਵੇਂ ਬੜੀਆਂ ਭੈੜੀਆਂ ਚੀਜ਼ਾਂ ਨੇ'। ਪਰ ਜੇ ਆਖੋ 'ਜਨਾਨੀ ਬੜੀ ਭੈੜੀ ਚੀਜ਼ ਏ' ਤਾਂ ਇਹਦਾ ਮਤਬਲ ਹੋਵੇਗਾ ਪਈ ਇਕੱਲੀਆਂ ਜਨਾਨੀਆਂ ਬੜੀਆਂ ਭੈੜੀਆਂ ਚੀਜ਼ਾਂ ਨੇ'।

ਹਾਏ ਓ ਰੱਬਾ! ਜੇ ਤੂੰ ਕਿਧਰੇ ਹੁੰਦਾ ਤਾਂ ਤੈਨੂੰ ਸੁਣਾਂਦਾ। ਕਿੱਧਰ ਆਣ ਫਸੇ ਵਿਆਕਰਣ ਦੇ ਝੇੜਿਆਂ 'ਚ, ਜਿੱਥੇ ਬੰਦੇ ਦਾ ਮਤਬਲ ਬੰਦਾ ਤੇ ਜਨਾਨੀ ਦੋਵੇਂ ਵੇ ਪਰ ਜਨਾਨੀ ਦਾ ਮਤਬਲ ਸਿਰਫ ਜਨਾਨੀ। ਆਪਾਂ ਆਪਣੀ ਜਾਨ ਛੁਡਾਈਏ ਤੇ ਜਿਵੇਂ ਸਾਰੇ ਕਰਦੇ ਨੇ ਕਰੀਏ। ਮਤਬਲ ਕਿ 'ਬੰਦਾ' ਵਰਤੀ ਜਾਵਾਂਗੇ। ਸੋ ਬੰਦੇ-ਜਨਾਨੀ ਦੇ ਝੇੜੇ ਤੋਂ ਜਾਨ ਛੁਡਾ ਕੇ ਚਲੋ ਪਰਤੀਏ ਆਪਣੀ ਸ਼ਬਦ ਸਰੈਣੀਆਂ ਦੀ ਕਹਾਣੀ ਵੱਲ।

ਆਪਾਂ ਵੇਖਿਆ ਏ ਪਈ ਵੱਖਰੇ-ਵੱਖਰੇ ਸ਼ਬਦਾਂ ਦੇ ਚਲਿੱਤਰ ਵੱਖਰੇ-ਵੱਖਰੇ ਨੇ ਤੇ ਇਹਨਾਂ ਚਲਿੱਤਰਾਂ ਦੇ ਹਿਸਾਬ ਨਾਲ ਆਪਾਂ ਉਹਨਾਂ ਨੂੰ ਵੱਖ-ਵੱਖ ਡੱਬਿਆਂ 'ਚ ਪਾਨੇ ਆਂ ਤੇ ਇਹਨਾਂ ਡੱਬਿਆਂ ਨੂੰ ਵੱਖ-ਵੱਖ ਨਾਂ ਦੇਨੇ ਆਂ ਤੇ ਇਹਨਾਂ ਵੱਖ-ਵੱਖ ਨਾਵਾਂ ਨੂੰ ਆਪਾਂ ਆਂਹਨੇ ਆ ਵੱਖ-ਵੱਖ ਸ਼ਬਦ ਸ਼ਰੈਣੀਆਂ।

ਤੇ ਮੈਂ ਇਹ ਵੀ ਦੱਸਿਆ ਸੀ ਪਈ ਇਸ ਮਾਮਲੇ ਬਾਰੇ ਪਹਿਲਿਆਂ ਵਿਦਵਾਨਾਂ ਨੇ ਵਾਹਵਾ ਕੰਮ ਨਬੇੜ ਲਿਆ ਹੋਇਆ ਏ। ਆਪਾਂ ਤਾਂ ਬੱਸ ਉਹਨਾਂ ਦੇ ਇਸ ਨਬੇੜੇ ਕੰਮ ਦਾ ਵੇਰਵਾ ਵੇਖਣਾ ਏ। ਸੋ ਆਓ ਆਪਾਂ ਪਹਿਲੇ ਸਿਆਣਿਆਂ ਦਾ ਧੰਨਵਾਦ ਕਰੀਏ ਤੇ ਸਿੱਧੇ ਚੱਲੀਏ ਪੰਜਾਬੀ ਦੀਆਂ ਸ਼ਬਦ ਸ਼ਰੈਣੀਆਂ ਦੀ ਗਿਣਤੀ ਵੱਲ। ਜੇ ਸੌਖਿਆਂ ਕਰਕੇ ਆਖਣਾ ਹੋਵੇ ਤਾਂ ਆਖਾਂਗੇ ਪਈ ਚਲੋ ਵੇਖੀਏ ਪੰਜਾਬੀ 'ਚ ਕਿੰਨੀਆਂ ਤਰ੍ਹਾਂ ਦੇ ਸ਼ਬਦ ਨੇ।

ਵਿਦਵਾਨਾਂ ਨੇ ਪੰਜਾਬੀ ਦੇ ਸ਼ਬਦਾਂ ਨੂੰ ਇਹਨਾਂ ਸ਼ਰ੍ਹੇਣੀਆਂ ਵਿੱਚ ਵੰਡਿਆ ਏ:

1. ਨਾਂਵ
2. ਪੜਨਾਂਵ
3. ਕਿਰਿਆ/ਸਹਾਇਕ ਕਿਰਿਆ
4. ਵਿਸ਼ੇਸ਼ਣ
5. ਸਬੰਧਕ
6. ਕਿਰਿਆ ਵਿਸ਼ੇਸ਼ਣ
7. ਯੋਜਕ
8. ਵਿਸਮਕ
9. ਨਿਪਾਤ

ਇਹ ਗੱਲ ਤੇ ਤੁਹਾਡੇ ਦਿਮਾਗ 'ਚ ਬਹਿ ਗਈ ਹੋਵੇਗੀ ਕਿ ਸ਼ਬਦਾਂ ਨੂੰ ਉਹਨਾਂ ਦੇ ਚਲਿੱਤਰਾਂ ਦੇ ਹਿਸਾਬ ਨਾਲ ਵੱਖ-ਵੱਖ ਵਰਗਾਂ 'ਚ ਵੰਡਿਆ ਜਾਂਦਾ ਏ। ਸੋ ਸਭ ਤੋਂ ਪਹਿਲਾਂ ਇਹ ਵੇਖਣਾ ਬਣਦਾ ਏ ਕਿ ਚਲਿੱਤਰ ਕਿਹੜੇ-ਕਿਹੜੇ ਨੇ ਜਿੰਨ੍ਹਾਂ ਦੀ ਮਦਦ ਨਾਲ ਸਿਆਣੇ ਸ਼ਬਦਾਂ ਦੀ ਵਰਗਾਂ ਜਾਂ ਸ਼ਰੈਣੀਆਂ ਵਿੱਚ ਵੰਡ ਕਰਦੇ ਨੇ। ਜਾਂ ਆਪਾਂ ਸਿਆਣਿਆਂ ਦੀ ਵੰਡ ਨੂੰ ਮੰਨ ਕੇ ਵਾਰੀ-ਵਾਰੀ ਵੇਖ ਲਵੀਏ ਕਿ ਇਹਨਾਂ ਨਵਾਂ ਦੇ ਆਪਣੇ-ਆਪਣੇ ਕਿਹੜੇ ਚਲਿੱਤਰ ਨੇ। ਪਈ ਜੇ ਇੱਕੋ ਟੋਕਰੇ 'ਚ ਨਾਂਵ, ਪੜਨਾਂਵ, ਕਿਰਿਆ, ਵਿਸ਼ੇਸ਼ਣ, ਕਿਰਿਆ ਵਿਸ਼ੇਸ਼ਣ, ਸਬੰਧਕ, ਯੋਜਕ ਤੇ ਵਿਸਮਾਦਬੋਧਕ ਸਾਰੇ ਪਏ ਹੋਣ ਤਾਂ ਉਹਨਾਂ ਨੂੰ ਵੱਖ-ਵੱਖ ਕਿਵੇਂ ਕਰਾਂਗੇ। ਪਰ ਇਸ ਸਵਾਲ ਦੇ ਜਵਾਬ ਤੋਂ ਪਹਿਲਾਂ ਆਪਾਂ ਸ਼ਬਦ ਸ਼ਰੈਣੀ ਦੀ ਪਰਿਭਾਸ਼ਾ ਘੜ ਲਈਏ ਕਿਉਂਕਿ ਪਰਚੇ ਵਿੱਚ ਲਿਖਣੀ ਪੈਣੀ ਏ:

ਸ਼ਬਦ ਸ਼ਰੈਣੀ: ਇੱਕੋ ਜਿਹੇ ਚਲਿੱਤਰਾਂ ਵਾਲੇ ਸ਼ਬਦਾਂ ਨੂੰ ਇੱਕ ਸ਼ਬਦ ਸ਼ਰੈਣੀ ਆਖਦੇ ਨੇ।

**ਇਸ ਪਾਠ ਵਿੱਚ ਆਪਾਂ ਕੀ ਸਿੱਖਿਆ (ਜੇ ਸਿੱਖਿਆ ਤਾਂ):** ਆਪਾਂ ਵੇਖਿਆ ਏ ਕਿ ਭਾਸ਼ਾ ਦੇ ਸਾਰੇ ਸ਼ਬਦਾਂ ਦਾ ਵਤੀਰਾ ਇੱਕੋ ਜਿਹਾ ਨਹੀਂ ਹੁੰਦਾ। ਸ਼ਬਦਾਂ ਦੇ ਵਤੀਰੇ ਦੇ ਹਿਸਾਬ ਨਾਲ ਆਪਾਂ ਸ਼ਬਦਾਂ ਨੂੰ ਵੱਖ-ਵੱਖ ਟੋਲੀਆਂ ਵਿੱਚ ਵੰਡਨੇ ਆਂ। ਇਹਨਾਂ ਟੋਲੀਆਂ ਨੂੰ ਆਪਾਂ ਸ਼ਬਦ ਸ਼ਰੈਣੀਆਂ ਆਖਨੇ ਆਂ। ਜਿਵੇਂ ਹੱਸ, ਗਾ, ਰੋ, ਵੇਖ, ਜਾ, ਖਾ, ਪੀ ਇੱਕ ਸ਼ਬਦ ਸ਼ਰੈਣੀ 'ਚ ਆਉਂਦੇ ਨੇ ਜਿਹਨੂੰ ਆਪਾਂ ਕਿਰਿਆ ਆਖਦੇ ਹਾਂ ਤੇ ਕੁੱਤਾ, ਬੰਦਾ, ਜਨਾਨੀ, ਮੁੰਡਾ, ਕੁੜੀ, ਬਾਲ, ਰੁੱਖ ਵੱਖਰੀ ਟੋਲੀ ਏ ਜਿਹਨੂੰ ਨਾਂਵ ਆਖਦੇ ਨੇ। ਏਸੇ ਤਰ੍ਹਾਂ ਵਿਸ਼ੇਸ਼ਣ, ਕਿਰਿਆ ਵਿਸ਼ੇਸ਼ਣ, ਸਬੰਧਕ ਤੇ ਯੋਜਕ ਵਗੈਰਾ ਹੋਰ ਸ਼ਬਦ ਸ਼ਰੈਣੀਆਂ ਨੇ। ਆ ਗਈ ਸਮਝ? ਮੈਂ ਖੁਸ਼ ਹੋਇਆ। ਚਲੋ, ਆਓ ਫਿਰ ਚੱਲੀਏ ਵੱਖ-ਵੱਖ ਸ਼ਬਦ ਸ਼ਰੈਣੀਆਂ ਦੇ ਚਲਿੱਤਰ ਵੇਖਣ! ਆਪਾਂ ਨਾਂਵ ਤੋਂ ਸ਼ੁਰੂ ਕਰਦੇ ਆਂ।

*****

## ਪਾਠ - 3

## ਸ਼ਬਦ ਸ਼ਰੈਣੀ ਇੱਕ - ਨਾਂਵ

ਆਓ ਨਾਂਵ ਦੇ ਚਲਿੱਤਰਾਂ ਤੇ ਝਾਤੀ ਮਾਰੀਏ।

1. ਨਾਂਵ

ਪੰਜਾਬੀ ਵਿੱਚ ਨਾਂਵ ਜਾਂ ਤੇ ਬੰਦਾ ਹੁੰਦਾ ਏ ਜਾਂ ਜਨਾਨੀ। ਆਹ ਭੜੋਲਾ, ਭੜੋਲੇ, ਭੜੋਲੀ, ਭੜੋਲੀਆਂ, ਭੜੋਲਿਆਂ, ਭੜੋਲਿਓਂ, ਭੜੋਲੀਓਂ, ਤੇ ਭੜੋਲੀਂ ਸਾਰੇ ਭੜੋਲੇ ਤੋਂ ਬਣੇ ਨੇ ਤੇ ਭੜੋਲਾ ਬੰਦਾ ਏ। ਕਣਕ, ਕਣਕਾਂ, ਕਣਕੋਂ, ਕਣਕੀਂ ਸ਼ਬਦ ਕਣਕ ਤੋਂ ਬਣੇ ਨੇ ਤੇ ਕਣਕ ਜਨਾਨੀ ਏਂ।

ਲਓ ਪੈ ਗਿਆ ਹੋਰ ਸਿਆਪਾ! ਆਪਾਂ ਇਹ ਤੇ ਆਖ ਦਿੱਤਾ ਏ ਪਈ ਭੜੋਲੀ ਭੜੋਲੇ ਤੋਂ ਬਣੀ ਏਂ ਪਰ ਆਪਾਂ ਇਹ ਕਿਉਂ ਨਹੀਂ ਆਂਹਦੇ ਪਈ ਭੜੋਲਾ ਭੜੋਲੀ ਤੋਂ ਬਣਿਆ ਏ? ਬੇਨਤੀ ਏ ਕਿ ਇਹ ਮਾਮਲਾ ਉੱਚੀ ਜਮਾਤ ਦੀ ਪੜ੍ਹਾਈ ਵਾਲਾ ਏ, ਜਿਹਦੀ ਤੁਸੀਂ ਹਾਲੇ ਫੀਸ ਨਹੀਂ ਦਿੱਤੀ। ਇਸ ਕਰਕੇ ਅਗਲੀਆਂ ਜਮਾਤਾਂ ਚ ਵੇਖਾਂਗੇ। ਹਾਲੇ ਆਪਾਂ ਇਹ ਮੰਨ ਲਈਏ ਕਿ ਹਰ ਥਾਂ ਬੰਦੇ ਦੀ ਪਰਧਾਨਗੀ ਚੱਲਦੀ ਏ, ਏਸੇ ਲਈ ਆਖਿਆ ਜਾਂਦਾ ਏ ਕਿ ਭੜੋਲੀ ਭੜੋਲਾ ਤੋਂ ਬਣੀ ਏਂ ਤੇ ਭੜੋਲਾ ਭੜੋਲੀ ਤੋਂ ਨਹੀਂ ਬਣਿਆਂ।

ਤੁਸੀਂ ਇੱਕ ਹਿਸਾਬ ਹੋਰ ਵੀ ਲਾ ਲਿਆ ਹਵੇਗਾ ਕਿ ਭੜੋਲਾ ਬੰਦਾ ਏ ਪਰ ਜਨਾਨੀ ਵੀ ਬਣ ਸੱਕਦਾ ਏ, ਭੜੋਲਾ-ਭੜੋਲੀ। ਪਰ ਕਣਕ ਜਨਾਨੀ ਏਂ ਪਰ ਬੰਦਾ ਨਹੀਂ ਬਣ ਸੱਕਦੀ। ਮਿਸਾਲ ਲਈ, ਕਣਕਾ ਕੋਈ ਸ਼ਬਦ ਨਹੀਂ ਏਂ ਪੰਜਾਬੀ ਦਾ।

(ਇਹਨਾਂ ਸ਼ਬਦਾਂ ਲਈ ਉਦਾਰਹਰਣ ਦੇਣੇ ਨੇ) ਤੁਸੀਂ ਇਹ ਵੀ ਹਿਸਾਬ ਲਾ ਲਿਆ ਹਵੇਗਾ ਕਿ ਭੜੋਲਾ ਕਣਕ ਨਾਲੋਂ ਵੱਧ ਭੇਖ ਕਰਦਾ ਏ। ਭੜੋਲਾ ਦੇ ਅੱਠ ਭੇਖ ਨੇ (ਭੜੋਲਾ, ਭੜੋਲੇ, ਭੜੋਲੀ, ਭੜੋਲੀਆਂ, ਭੜੋਲਿਆਂ, ਭੜੋਲਿਓਂ, ਭੜੋਲੀਓਂ, ਤੇ ਭੜੋਲੀਂ) ਪਰ ਕਣਕ ਦੇ ਬੱਸ ਚਾਰ - (ਕਣਕ, ਕਣਕਾਂ, ਕਣਕੋਂ, ਕਣਕੀਂ)। (ਜਨਾਨੀਆਂ ਨੂੰ ਐਵੇਂ ਸੂਟਾਂ ਲਈ ਬਦਨਾਮ ਕੀਤਾ ਜਾਂਦਾ ਏ)। ਪਰ ਭੜੋਲਾ ਦੇ ਭੇਖਾਂ ਨੂੰ ਦੋ ਵਰਗਾਂ ਵਿੱਚ ਵੀ ਵੰਡਿਆ ਜਾ ਸੱਕਦਾ ਏ:

ਬੰਦੇ ਵਾਲੇ ਭੇਖ: ਭੜੋਲਾ, ਭੜੋਲੇ, ਭੜੋਲਿਆਂ, ਭੜੋਲਿਓਂ, ਤੇ ਭੜੋਲੀਂ;

ਜਨਾਨੀ ਵਾਲੇ ਭੇਖ: ਭੜੋਲੀ, ਭੜੋਲੀਆਂ, ਤੇ ਭੜੋਲੀਓਂ, ਭੜੋਲੀਂ;

ਭੜੋਲੀਂ ਦੁਹਾਂ ਵਿੱਚ ਸਾਂਝਾ ਏ ਕਿਉਂਕਿ ਇਸ ਦਾ ਮਤਬਲ ਭੜੋਲਿਆਂ ਵਿੱਚ ਵੀ ਹੋ ਸੱਕਦਾ ਏ ਤੇ ਭੜੋਲੀਆਂ ਵਿੱਚ ਵੀ।

ਪਰ ਭੜੋਲਾ ਤੇ ਕਣਕ ਵਿੱਚ ਇੱਕ ਗੱਲ ਸਾਂਝੀ ਏ ਕਿ ਦੋਵੇਂ ਇੱਕ ਜਾਂ ਇੱਕ ਤੋਂ ਵੱਧ ਹੋ ਸੱਕਦੇ ਨੇ: ਭੜੋਲਾ-ਭੜੋਲੇ, ਕਣਕ-ਕਣਕਾਂ। ਜਿਵੇਂ ਉਹ ਗਾਣਾ ਏਂ ਨਾ - ਏਧਰ ਕਣਕਾਂ ਓਧਰ ਕਣਕਾਂ ਵਿੱਚ ਕਣਕਾਂ ਦੇ ਬੂਰ ਪਿਆ।

ਇਹਨਾਂ ਵਿੱਚ ਇਹ ਵੀ ਗੱਲ ਸਾਂਝੀ ਏ ਕਿ ਦੁਹਾਂ ਨਾਲ ਓਂ ਲੱਗ ਜਾਂਦਾ ਏ: ਭੜੋਲਾ-ਭੜੋਲਿਓਂ, ਕਣਕ-ਕਣਕੋਂ।

ਇਹਨਾਂ ਵਿੱਚ ਇਹ ਵੀ ਗੱਲ ਸਾਂਝੀ ਏ ਕਿ ਦੁਹਾਂ ਨਾਲ ਈਂ ਵੀ ਲੱਗ ਜਾਂਦਾ ਏ: ਭੜੋਲਾ-ਭੜੋਲੀਂ, ਕਣਕ-ਕਣਕੀਂ।

ਸੋ ਆਪਾਂ ਇਸ ਸਾਰੇ ਖਲਾਰੇ ਨੂੰ ਸਮੇਟਣ ਵੱਲ ਧਿਆਨ ਕਰੀਏ ਏ ਇਹਨਾਂ ਗੱਲਾਂ ਨੂੰ ਵਿਆਕਰਣ ਲਿਖਣ ਵਾਲਿਆਂ ਵਾਂਗ ਲਿਖੀਏ।

ਭੜੋਲਾ ਇੱਕ ਦੀ ਗਿਣਤੀ ਦੱਸਦਾ ਏ ਤੇ ਇਹਨੂੰ ਭੜੋਲਾ ਦਾ ਇੱਕ-ਵਚਨ ਭੇਖ ਆਖਦੇ ਨੇ। ਵਚਨ ਨੂੰ ਏਥੇ ਆਪਾਂ ਗਿਣਤੀ ਸਮਝ ਲਈਏ।

ਭੜੋਲੇ ਇੱਕ ਤੋਂ ਵੱਧ ਗਿਣਤੀ ਦੱਸਦਾ ਏ ਤੇ ਇਹਨੂੰ ਭੜੋਲਾ ਦਾ ਬਹੁਵਚਨ ਭੇਖ ਆਖਦੇ ਨੇ।

ਤੇ ਇੱਕ-ਵਚਨ ਤੇ ਬਹੁਵਚਨ ਭੇਖ ਨੂੰ ਸਾਂਝੇ ਤੌਰ 'ਤੇ ਵਚਨ ਭੇਖ ਆਖਦੇ ਨੇ।

ਭੜੋਲਾ ਬੰਦਾ ਏ ਤੇ ਇਹਨੂੰ ਪੁਲਿੰਗ ਭੇਖ (ਪੁਰਖ ਲਿੰਗ) ਆਖਦੇ ਨੇ।

ਭੜੋਲੀ ਜਨਾਨੀ ਏਂ ਤੇ ਇਹਨੂੰ ਇਸਤਰੀਲਿੰਗ ਭੇਖ ਆਖਦੇ ਨੇ।

ਤੇ ਪੁਲਿੰਗ ਤੇ ਇਸਤਰੀਲਿੰਗ ਭੇਖ ਨੂੰ ਸਾਂਝੇ ਤੌਰ 'ਤੇ ਲਿੰਗ ਭੇਖ ਆਖਦੇ ਨੇ।

ਭੜੋਲਿਓਂ ਵਿੱਚ ਤਿੰਨ ਚੀਜਾਂ ਨੇ; ਇਹ ਬੰਦਾ ਏ ਸੋ ਪੁਲਿੰਗ ਏ; ਇਹ ਇੱਕ ਦੀ ਗਿਣਤੀ ਦੱਸਦਾ ਏ ਸੋ ਇੱਕ ਵਚਨ ਏਂ; ਇਹ ਤੀਜੀ ਚੀਜ ਵੀ ਦੱਸਦਾ ਏ ਕਿ ਕੋਈ ਚੀਜ ਭੜੋਲੇ ਚੋਂ ਨਿਕਲਦੀ ਪਈ ਏ, ਜਿਵੇਂ 'ਦਾਣੇ ਭੜੋਲਿਓਂ ਕੱਢ ਲਵੋ' ਵਾਕ ਵਿੱਚ। ਇਸ ਤੀਜੇ ਭੇਖ ਦਾ ਨਾਂ

ਸਿਆਣਿਆਂ ਨੇ ਕਾਰਕ ਰੱਖਿਆ ਏ। ਕਾਰਕ ਨਾਲ ਵੱਡਾ ਪੰਗਾ ਫੇਰ ਲਵਾਂਗੇ, ਹਾਲੇ ਬੱਸ ਇਹਨੂੰ ਲਿੰਗ ਤੇ ਵਚਨ ਤੋਂ ਵੱਖਰੀ ਬਲਾ ਸਮਝ ਲਈਏ।

ਭੜੋਲੀਂ ਵਿੱਚ ਵੀ ਤਿੰਨ ਚੀਜਾਂ ਨੇ। ਪੁਲਿੰਗ ਜਾਂ ਇਸਤਰੀਲਿੰਗ, ਬਹੁਵਚਨ, ਤੇ ਕਾਰਕ।

ਭੜੋਲੀਂ ਦਾ ਮਤਬਲ ਭੜੋਲਿਆਂ ਵਿੱਚ ਵੀ ਹੋ ਸੱਕਦਾ ਤੇ ਭੜੋਲੀਆਂ ਵਿੱਚ ਵੀ। ਸੋ ਇਹ ਪੁਲਿੰਗ ਦਾ ਕੰਮ ਵੀ ਕਰਦਾ ਏ ਤੇ ਇਸਤਰੀਲਿੰਗ ਦਾ ਵੀ। (ਕਿ ਬੱਸ ਪੁਲਿੰਗ ਏ?)

ਨਾਂਵ ਬਾਰੇ ਉਤਲੀ ਸਾਰੀ ਗੱਲ-ਬਾਤ ਤੋਂ ਆਪਾਂ ਆਖ ਸੱਕਨੇ ਆਂ ਕਿ ਨਾਂਵ ਤਿੰਨ ਤਰ੍ਹਾਂ ਦੇ ਭੇਖ ਕਰਦਾ ਏ, ਲਿੰਗ, ਵਚਨ ਤੇ ਕਾਰਕ। ਜਿਹਨੂੰ ਆਪਾਂ ਭੇਖ ਆਂਹਨੇ ਪਏ ਆਂ ਵਿਆਕਰਣ ਵਾਲੇ ਇਹਨੂੰ ਵਿਕਾਰ ਆਖਦੇ ਨੇ। ਜਿਵੇਂ ਕਿਸੇ ਦੀ ਲੱਤ ਵਿੰਗੀ ਹੋ ਜਾਵੇ ਤਾਂ ਵੈਦ ਆਖਦੇ ਨੇ ਕਿ ਲੱਤ ਵਿੱਚ ਵਿਕਾਰ ਆ ਗਿਆ ਏ। ਇੰਵੇ ਈ ਜਦੋਂ ਸ਼ਬਦ ਦਾ ਰੂਪ ਬਦਲਦਾ ਏ ਤਾਂ ਇਸ ਨੂੰ ਵੀ ਵਿਕਾਰ ਆਖਦੇ ਨੇ। ਸੌਖਾ ਕਰਨ ਲਈ ਆਪਾਂ ਵਿਕਾਰ ਨੂੰ ਵਾਧਾ ਆਖ ਸੱਕਨੇ ਆਂ। ਪਰ ਕਦੀ-ਕਦੀ ਵਿਕਾਰ ਵਾਧਾ ਨਹੀਂ ਘਾਟਾ ਵੀ ਹੋ ਸੱਕਦਾ ਏ। ਇਹ ਕਹਾਣੀ ਫਿਰ ਸਹੀ।

ਹੁਣ ਆਪਾਂ ਦੱਸ ਸੱਕਨੇ ਆਂ ਕਿ ਨਾਂਵ ਕੀ ਹੁੰਦਾ ਏ। ਮਤਬਲ ਕਿ ਨਾਂਵ ਦੀ ਪਰਿਭਾਸ਼ਾ ਕੀ ਏ। ਆਪਾਂ ਨਾਂਵ ਬਾਰੇ ਜੋ ਹੁਣ ਤੱਕ ਵੇਖਿਆ ਏ ਉਸ ਹਿਸਾਬ ਨਾਲ ਨਾਂਵ ਦੀ ਪਰਿਭਾਸ਼ਾ ਇਹ ਬਣਦੀ ਏ:

ਜਿਹੜੇ ਸ਼ਬਦ ਦਾ ਲਿੰਗ, ਵਚਨ ਤੇ ਕਾਰਕ ਲਈ ਵਿਕਾਰ ਹੋਵੇ ਉਹ ਨਾਂਵ ਹੁੰਦਾ ਏ।

ਇਸ ਕਿੱਸੇ ਨੂੰ ਥੋੜਾ ਹੋਰ ਬਿਹਤਰ ਸਮਝਣ ਲਈ ਆਓ ਇੱਕ ਪਿੱਦੀ (ਮਿੰਨੀ) ਕਹਾਣੀ ‘ਤੇ ਝਾਤੀ ਮਾਰੀਏ।

ਪੰਜਾਬੀ ਦਾ ਇੱਕ ਸ਼ਬਦ ਏ ਹੱਸ। ਇਹ ਨਾ ਬੰਦਾ ਏ ਨਾ ਜਨਾਨੀ। ਮਤਬਲ ਕਿ ਇਹਦਾ ਲਿੰਗ ਹੈ ਈ ਨਹੀਂ। ਜਾਂ ਸਿਆਣਿਆਂ ਦੀ ਔਖੀ ਭਾਸ਼ਾ ‘ਚ ਆਖਣਾ ਹੋਵੇ ਤਾਂ ਆਖਾਂਗੇ ਪਈ ਹੱਸ ਦਾ ਲਿੰਗ ਲਈ ਵਿਕਾਰ ਨਹੀਂ ਹੁੰਦਾ।

ਹੱਸ ਗਿਣਤੀ ਤੇ ਦੱਸ ਸੱਕਦਾ ਏ; ਇੱਕ ਜਣੇ ਲਈ, ਆਪਣੇ ਤੋਂ ਛੋਟੇ ਲਈ ਤੇ ਆਪਣੇ ਤੋਂ ਘੱਟ ਤਾਕਤ ਵਾਲੇ ਨੂੰ ਆਪਾਂ ਆਖਾਂਗੇ ‘ਹੱਸ’। ਪਰ ਇੱਕ ਤੋਂ ਵੱਧ ਲਈ, ਆਪਣੇ ਤੋਂ ਤਕੜੇ ਲਈ, ਜਾਂ ਸਤਿਕਾਰ ਵਿਖਾਣ ਲਈ (ਭਾਵੇਂ ਝੂਠਾ ਭਾਵੇਂ ਸੱਚਾ) ਆਪਾਂ ਆਖਾਂਗੇ ‘ਹੱਸੋ’। ਪਰ ਹੱਸ ਤੇ ਹੱਸੋ ਵਾਲਾ ਗਿਣਤੀ ਦਾ ਫਰਕ ਭੜੋਲਾ ਤੇ ਭੜੋਲੇ ਦੇ ਫਰਕ ਵਰਗਾ ਨਹੀਂ। ਹੇਠਲੇ ਵਾਕ ਇਹ ਸਮਝਣ ਵਿੱਚ ਤੁਹਾਡੀ ਮਦਦ ਕਰਨਗੇ (ਮੈਨੂੰ ਤੇ ਪਹਿਲਾਂ ਈ ਪਤਾ ਏ):

ਭੜੋਲਾ ਲਏ ਆਵੋ।

ਭੜੋਲੇ ਲਏ ਆਵੋ।

ਏਥੇ ਭੜੋਲਾ ਦਾ ਮਤਬਲ ਇੱਕ ਭੜੋਲਾ ਏ ਤੇ ਭੜੋਲੇ ਦਾ ਮਤਬਲ ਇੱਕ ਤੋਂ ਵੱਧ ਭੜੋਲੇ ਵੇ। ਮਤਬਲ ਕਿ ਭੜੋਲੇ ਬਹੁਵਚਨ ਏਂ। ਪਰ ਇਹ ਬਹੁਵਚਨ ਕਿਸੇ ਹੋਰ ਸ਼ਬਦ ਦੇ ਅਸਰ ਕਰਕੇ ਨਹੀਂ ਹੋ ਰਿਹਾ ਬੱਸ ਇਹ ਆਪੇ ਈ ਬਹੁਵਚਨ ਏਂ। ਪਰ ਹੱਸ ਤੇ ਹੱਸੋ ਦਾ ਫਰਕ ਵਾਕ ਵਿਚਲੇ ਕਿਸੇ ਹੋਰ ਸ਼ਬਦ ਕਰਕੇ ਹੁੰਦਾ ਏ। ਜਿਵੇਂ ਹੇਠਲੇ ਵਾਕਾਂ ਵਿੱਚ:

ਤੂੰ ਹੱਸ।

ਤੁਸੀਂ ਹੱਸੋ।

ਮਤਬਲ ਕਿ ਹੱਸ ਇਸ ਕਰਕੇ ਹੱਸ ਏ ਕਿਉਂਕਿ ਪਹਿਲਾਂ ਤੂੰ ਆਉਂਦਾ ਏ ਤੇ ਹੱਸੋ ਇਸ ਕਰਕੇ ਹੱਸੋ ਏ ਕਿਉਂਕਿ ਪਹਿਲਾਂ ਤੁਸੀਂ ਆਉਂਦਾ ਏ। ਮਤਬਲ ਹੱਸ ਨੇ ਆਪਣਾ ਇੱਕ-ਵਚਨ ਤੂੰ ਤੋਂ ਉਧਾਰਾ ਲਿਆ ਏ ਤੇ ਹੱਸੋ ਨੇ ਆਪਣਾ ਬਹੁਵਚਨ ਤੁਸੀਂ ਤੋਂ ਉਧਾਰਾ ਲਿਆ ਏ। ਸਿਆਣਿਆਂ ਦੀ ਭਾਸ਼ਾ ਵਿੱਚ ਆਖਣਾ ਹੋਵੇ ਤਾਂ ਆਖਾਂਗੇ ਕਿ ਏਥੇ ਹੱਸ ਤੂੰ ਨਾਲ ਮੇਲ ਕਰਕੇ ਬਣਦਾ ਏ ਤੇ ਹੱਸੋ ਤੁਸੀਂ ਨਾਲ ਮੇਲ ਕਰਕੇ। ਹੇਠਲੇ ਵਾਕਾਂ ਤੋਂ ਇਹ ਪਤਾ ਲੱਗਦਾ ਏ ਕਿ ਇਹ ਮੇਲ ਜਰੂਰੀ ਏ।

*ਤੂੰ ਹੱਸੋ। (ਵਾਕ ਸੰਖਾ)

*ਤੁਸੀਂ ਹੱਸ।

ਜਿਵੇਂ ਮੈਂ ਪਹਿਲਾਂ ਵੀ ਦੱਸਿਆ ਸੀ, ਕਾਲੇ ਬਿੱਲੇ (*) ਦਾ ਮਤਬਲ ਏ ਕਿ ਇਹ ਗਲਤ ਏ।

ਪਰ ਭੜੋਲਾ ਲਏ ਆਵੋ (ਇਕਹਿਰੇ ਕਾਮੇ ਲਾਏ ਉਦਾਹਰਣਾ ਤੇ) ਤੇ ਭੜੋਲੇ ਲਏ ਆਵੋ ਵਾਕਾਂ ਵਿੱਚ ਭੜੋਲਾ ਤੇ ਭੜੋਲੇ ਸ਼ਬਦ ਵਚਨ ਕਿਧਰੋਂ ਉਧਾਰਾ ਨਹੀਂ ਲੈਂਦੇ ਬਲਕਿ ਇਹ ਉਹਨਾਂ ਦਾ ਆਪਣਾ ਏ। ਸੋ ਜਦੋਂ ਕਿਧਰੋਂ ਉਧਾਰਾ ਨਹੀਂ ਲਿਆ ਜਾਂਦਾ ਤਾਂ ਉਹ ਵਿਕਾਰ ਹੁੰਦਾ ਏ ਤੇ ਜਦੋਂ ਕਿਧਰੋਂ ਉਧਾਰਾ ਲਿਆ ਜਾਂਦਾ ਏ ਤਾਂ ਉਹ ਮੇਲ ਹੁੰਦਾ ਏ।

ਮੇਲ ਬਾਰੇ ਮੈਂ ਤੁਹਾਨੂੰ ਪਹਿਲਾਂ ਵੀ ਦੱਸਿਆ ਸੀ ਪਈ ਇਹ ਕੀ ਬਲਾਂ ਹੁੰਦੀ ਏ। ਯਾਦ ਏ ਕਿ ਨਹੀਂ? ਨਹੀਂ ਯਾਦ ਤਾਂ ਅੱਗੇ ਪੜ੍ਹਨਾ ਬੰਦ ਕਰੋ ਕਿਉਂਕਿ ਤੁਹਾਨੂੰ ਹਾਲੇ ਪੜ੍ਹਨ ਦੀ ਜਾਚ ਨਹੀਂ ਆਈ। ਪੜ੍ਹਨ ਦੀ ਜਾਚ ਦਾ ਇੱਕ ਬਾਹਲਾ ਈ ਜਰੂਰੀ ਮੰਤਰ ਇਹ ਵੇ ਕਿ ਜੇ ਪਿਛਲਾ ਪੜ੍ਹਿਆ ਯਾਦ ਨਹੀਂ ਤਾਂ ਅੱਗੇ ਬਿਲਕੁਲ ਨਹੀਂ ਪੜ੍ਹਨਾ ਚਾਹੀਦਾ। ਪੜ੍ਹ ਵੀ ਲਿਆ ਤਾਂ ਸਮਝ ਨਹੀਂ ਆਉਣਾ। ਨਾਲੇ ਜਿਹੜਾ ਯਾਦ ਨਹੀਂ ਉਹ ਇੰਞ ਈ ਏ ਜਿਵੇਂ ਪੜ੍ਹਿਆ ਈ ਨਾ ਹੋਵੇ। ਇਸ ਬਾਰੇ ਇੱਕ ਬੜੀ ਸੁਆਦੀ ਕਹਾਣੀ ਇੰਞ ਏ।

ਇੱਕ ਵਿਦਵਾਨ ਜੰਗਲ ਚੋਂ ਲੰਘਦਾ ਪਿਆ ਸੀ। ਉਸ ਨੇ ਖੋਤੇ 'ਤੇ ਬੜੀਆਂ ਕਿਤਾਬਾਂ ਲੱਦੀਆਂ ਹੋਈਆਂ ਸਨ। ਜੰਗਲ ਵਿੱਚ ਡਾਕੂਆਂ ਨੇ ਘੇਰ ਲਿਆ ਤੇ ਵਿਦਵੱਤਾ ਸੁਆਰ ਦਿੱਤੀ। ਡਾਗਾਂ ਅੱਗੇ ਵਿਦਵੱਤਾ ਕੀ ਚੱਲੇ। ਜੋ ਧੇਲਾ-ਟਕਾ ਸੀ ਸਭ ਖੋਹ ਲਿਆ ਤੇ ਕਿਤਾਬਾਂ ਦਾ ਲੱਦਾ ਵੀ ਹੇਠਾਂ ਵਗਾਹ ਮਾਰਿਆ। ਵਿਦਵਾਨ ਆਖੇ ਪਈ ਤੁਸੀਂ ਇਹਨਾਂ ਕਿਤਾਬਾਂ ਦਾ ਕੀ ਕਰਨਾ ਏ। ਇਹ ਤੇ ਉਹਦਾ ਗਿਆਨ ਏ। ਡਾਕੂ ਨੇ ਅਜਿਹਾ ਵਿਦਵੱਤਾ ਵਾਲਾ ਜਵਾਬ ਦਿੱਤਾ ਕਿ ਵਿਦਵਾਨ ਮੁੜ੍ਹਕੋ-ਮੁੜ੍ਹਕੀ। ਡਾਕੂ ਨੇ ਆਖਿਆ ਪਈ ਜੇ ਤੇਰਾ ਗਿਆਨ ਏ ਤਾਂ ਫਿਰ ਤਾਂ ਤੇਰੇ ਸਿਰ 'ਚ ਹੋਏਗਾ ਇਹ ਸਾਰਾ। ਫਿਰ ਤੂੰ ਇਹਨਾਂ ਕਿਤਾਬਾਂ ਦਾ ਕੀ ਕਰਨਾ ਏ। ਸੋ ਭਾਈ, ਪੜ੍ਹਿਆ ਉਹ ਈ ਹੁੰਦਾ ਏ ਜਿਹੜਾ ਸਿਰ ਚ ਪੱਕਾ ਬੈਠਾ ਹੋਵੇ। ਨਹੀਂ ਤਾਂ ਇਹਾ ਪੜ੍ਹਿਆ ਇਹਾ ਨਾ ਪੜ੍ਹਿਆ। ਸੋ ਇਹ ਵਿਆਕਰਣ ਵੀ ਅੱਗੇ ਤਾਂ ਪੜ੍ਹੋ ਜੇ ਪਿਛਲੀ ਸਿਰ 'ਚ ਟਿਕ ਗਈ ਏ ਤਾਂ। ਏਸੇ ਕਰਕੇ ਇੱਕੋ ਵੇਲੇ ਚੋਖਾ ਪੜ੍ਹਨਾ ਵੀ ਠੀਕ ਨਹੀਂ ਹੁੰਦਾ। ਥੋੜਾ ਜਿਹਾ ਪੜ੍ਹੋ, ਫਿਰ ਇਸ ਬਾਰੇ ਸੋਚੋ ਤੇ ਦਿਮਾਗ 'ਚ ਟਕਾਓ। ਜੇ ਇਸ ਪੜ੍ਹੇ ਤੇ ਅਮਲ ਕਰੋਗੇ ਤਾਂ ਬਹੁਤੀ ਛੇਤੀ ਵਿਦਵਾਨ ਬਣ ਜਾਓਗੇ। ਪਰ ਵਿਦਵਾਨ ਬਣਕੇ ਵੀ ਜੰਗਲ 'ਚ ਹਥਿਆਰ ਬਿਨਾਂ ਨਹੀਂ ਜਾਣਾ। ਓਥੇ ਵਿਦਵੱਤਾ ਪਾਰ ਨਹੀਂ ਲਾਉਂਦੀ। ਪੜ੍ਹਨਾ ਕਿਵੇਂ ਵੇ ਇਸ ਲਈ ਦੱਸਣਾ ਜਰੂਰੀ ਲੱਗਾ ਸੀ ਮੈਨੂੰ ਕਿਉਂਕਿ ਪੜ੍ਹਾਈ 'ਚ ਇਹ ਕਿਧਰੇ ਨਹੀਨ ਪੜ੍ਹਾਇਆ ਜਾਂਦਾ ਕਿ ਪੜ੍ਹੀਦਾ ਕਿਵੇਂ ਵੇ।

ਚਲੋ, ਵਿਦਵੱਤਾ ਦੀ ਇਸ ਥੋੜੀ ਜਿਹੀ ਵਿਆਕਰਣ ਤੋਂ ਬਾਅਦ ਆਓ ਹੁਣ ਮੁੜੀਏ ਆਪਣੀ ਭਾਸ਼ਾ ਦੀ ਵਿਆਕਰਣ ਵੱਲ।

ਆਪਾਂ ਵਿਕਾਰ ਤੇ ਮੇਲ ਦਾ ਫਰਕ ਸਮਝਦੇ ਪਏ ਸਾਂ (ਸਿਰਫ ਪੜ੍ਹਦੇ ਨਹੀਂ)। ਆਪਾਂ ਸਮਝ ਲਿਆ ਏ ਕਿ ਮੇਲ ਵਾਲੀਆਂ ਚੀਜਾਂ ਕਿਸੇ ਹੋਰ ਤੋਂ ਉਧਾਰ ਲਈਆਂ ਹੁੰਦੀਆਂ ਨੇ ਪਰ ਵਿਕਾਰ ਵਾਲੀਆਂ ਉਧਾਰੀਆਂ ਨਹੀਂ ਹੁੰਦੀਆਂ। ਮਤਬਲ ਕਿ ਉਧਾਰਾ ਲਿੰਗ-ਲੁੰਗ ਤੇ ਵਚਨ-ਵੁਚਨ ਮੇਲ ਹੁੰਦਾ ਏ ਪਰ ਜਿਹੜਾ ਉਧਾਰਾ ਨਹੀਂ ਹੁੰਦਾ ਉਹ ਵਿਕਾਰ ਹੁੰਦਾ ਏ। ਮਿਸਾਲ ਲਈ, ਭੜੋਲੇ ਲਿਆਓ ਵਿੱਚ ਭੜੋਲੇ ਦਾ ਬਹੁਵਚਨ ਉਧਾਰਾ ਨਹੀਂ ਇਸ ਲਈ ਮੇਲ ਨਹੀਂ ਵਿਕਾਰ ਏ ਪਰ ਤੁਸੀਂ ਹੱਸੋ ਵਿੱਚ ਹੱਸੋ ਦਾ ਬਹੁਵਚਨ ਉਧਾਰਾ ਏ ਇਸ ਕਰਕੇ ਮੇਲ ਏ। ਇਹ ਕੁਝ ਇੰਞ ਈ ਏ ਜਿਵੇਂ ਅੱਜ-ਕੱਲ੍ਹ ਵਿਆਹ ਵੇਲੇ ਮੁੰਡਾ ਤੇ ਕੁੜੀ ਇੱਕੋ ਰੰਗ ਦੇ ਕਪੜੇ ਪਾਂਦੇ ਨੇ (ਕਈ ਵਿਆਹ ਤੋਂ ਪਹਿਲਾਂ ਵੀ, ਮੂਰਤਾਂ-ਖਿੱਚਣ-ਸਗਨ (ਫੋਟੋ-ਸ਼ੂਟ) ਵੇਲੇ)।

ਮੇਰਾ ਸੱਚੀਂ ਜੀਅ ਨਹੀਂ ਸੀ ਕਰਦਾ ਪਈ ਤੁਹਾਨੂੰ ਵਿਕਾਰ ਤੇ ਮੇਲ ਦੇ ਝੰਝਟ 'ਚ ਪਾਵਾਂ। ਆਪਾਂ ਨੂੰ ਵਿਕਾਰ ਤੇ ਮੇਲ ਦੇ ਝੰਝਟ 'ਚ ਇਸ ਕਰਕੇ ਪੈਣਾ ਪਿਆ ਕਿਉਂਕਿ ਸ਼ਬਦ ਸ਼ਰੈਣੀ ਤੈਅ ਕਰਨ ਵੇਲੇ ਵਿਕਾਰ ਮੁੱਖ ਅਧਾਰ ਹੁੰਦਾ ਏ। ਜਿਵੇਂ ਆਪਾਂ ਪਹਿਲਾਂ ਵੀ ਵੇਖਿਆ ਸੀ ਕਿ ਹੱਸ ਤੋਂ ਤਾਂ ਹੱਸੇਗਾ ਬਣ ਜਾਂਦਾ ਏ ਪਰ ਭੜੋਲੇ ਤੋਂ ਭੜੋਲੇਗਾ ਨਹੀਂ ਬਣਦਾ। ਮਤਬਲ ਕਿ ਹੱਸ ਦਾ -ਗਾ ਲਈ ਵਿਕਾਰ ਹੋ ਜਾਂਦਾ ਏ ਪਰ ਭੜੋਲੇ ਦਾ -ਗਾ ਲਈ ਵਿਕਾਰ ਨਹੀਂ ਹੁੰਦਾ। ਏਸੇ ਲਈ ਆਪਾਂ ਹੱਸ ਤੇ ਭੜੋਲੇ ਨੂੰ ਵੱਖਰੀਆਂ ਸ਼ਬਦ ਸ਼ਰੈਣੀਆਂ ਮਿਥਦੇ ਆਂ - ਹੱਸ ਕਿਰਿਆ ਤੇ ਭੜੋਲਾ ਨਾਂਵ।

ਚਲੋ ਆਪਾਂ ਹੁਣ ਨਾਂਵ ਦੀ ਕਹਾਣੀ ਦਾ ਸਿੱਟਾ ਕੱਢੀਏ।

ਵੱਖ-ਵੱਖ ਤਰ੍ਹਾਂ ਦੇ ਸ਼ਬਦਾਂ ਦਾ ਵੱਖ-ਵੱਖ ਚੀਜ਼ਾਂ ਲਈ ਵਿਕਾਰ ਹੁੰਦਾ ਏ; ਤੇ ਵਿਕਾਰ ਦੇ ਅਧਾਰ 'ਤੇ ਅਸੀਂ ਸ਼ਬਦਾਂ ਨੂੰ ਵੱਖ-ਵੱਖ ਸ਼ਰੈਣੀਆਂ ਜਾਂ ਵਰਗਾਂ 'ਚ ਵੰਡਦੇ ਹਾਂ। ਜਿਵੇਂ ਕਿ ਅਸੀਂ ਨਾਂਵ ਦੀ ਕਹਾਣੀ 'ਚ ਵੇਖਿਆ ਏ ਕਿ ਨਾਂਵ ਦਾ ਵਿਕਾਰ ਲਿੰਗ, ਵਚਨ, ਤੇ ਕਾਰਕ ਲਈ ਹੁੰਦਾ ਏ। ਤੁਸੀਂ ਕਾਰਕ ਸਮਝ ਗਏ ਕਿ ਨਹੀਂ? ਨਹੀਂ? ਕੋਈ ਗੱਲ ਨਹੀਂ। ਮੈਨੂੰ ਵੀ ਇਹਦੀ ਸਮਝ ਬੜੀ ਡੇਰ ਨਾਲ ਆਈ ਸੀ। ਆਓ ਇਹਨੂੰ ਥੋੜਾ ਹੋਰ ਚੰਗੀ ਤਰ੍ਹਾਂ ਸਮਝਣ ਦਾ ਜਤਨ ਕਰਨੇ ਆਂ।

ਆਹ ਕੁਝ ਸ਼ਬਦ ਵੇਖੋ: ਘੋੜੇ ਉੱਤੇ, ਘੋੜੇ ਸਾਹਮਣੇ, ਘੋੜੇ ਪਿੱਛੇ।

ਆਪਾਂ ਜਾਣਦੇ ਆਂ ਕਿ ਘੋੜੇ ਦਾ ਮਤਬਲ ਅਕਸਰ ਇੱਕ ਤੋਂ ਵੱਧ ਘੋੜੇ ਹੁੰਦਾ ਏ ਪਰ ਘੋੜੇ ਉੱਤੇ, ਘੋੜੇ ਸਾਹਮਣੇ, ਤੇ ਘੋੜੇ ਪਿੱਛੇ ਵਿੱਚ ਘੋੜੇ ਦਾ ਮਤਬਲ ਇੱਕੋ ਘੋੜਾ ਏ। ਫਿਰ ਘੋੜੇ ਵਿੱਚ ਏ ਕੀ ਬਲਾਂ ਹੋਈ। ਇਹੀ ਕਾਰਕ ਜੇ। ਮਤਬਲ ਇਹ ਕਿ ਜਦੋਂ ਘੋੜਾ ਸ਼ਬਦ ਉੱਤੇ, ਸਾਹਮਣੇ, ਪਿੱਛੇ ਵਰਗੇ ਸ਼ਬਦਾਂ ਤੋਂ ਪਹਿਲਾਂ ਆਉਂਦਾ ਏ ਤਾਂ ਇਹ ਸ਼ਬਦ ਘੋੜਾ ਦੀ ਪੂਛਲ ਚੁੱਕ ਕੇ ਸਿਰ ਵੱਲ ਕਰ ਦੇਂਦੇ ਨੇ, ਇਹ ਘੋੜਾ ਤੋਂ ਘੋੜੇ ਬਣ ਜਾਂਦਾ ਏ। ਅਸੀਂ ਆਖਦੇ ਆਂ ਕਿ ਏਥੇ ਘੋੜੇ ਸ਼ਬਦ ਘੋੜਾ ਦਾ ਕਾਰਕੀ ਰੂਪ ਏ ਬਹੁਵਚਨ ਨਹੀਂ। ਕਾਰਕ ਕੁਝ ਇਹੋ ਜਿਹੀ ਬਲਾ ਈ ਏ ਕਿ ਨਾਂਵ ਸ਼ਬਦ ਕੁਝ ਹਾਲਤਾਂ ‘ਚ ਕਿਸੇ ਖਾਸ ਰੂਪ ਵਿੱਚ ਈ ਆ ਸੱਕਦੇ ਨੇ। ਜਿਵੇਂ ਘੋੜਾ ਉੱਤੇ ਤੋਂ ਪਹਿਲਾਂ ਪੂਛਲ ਲਮਕਾ ਕੇ ਨਹੀਨ ਰੱਖ ਸੱਕਦਾ, ਜਿਵੇਂ ਅਸੀਂ ਘੋੜਾ ਉੱਤੇ ਨਹੀਂ ਆਖ ਸੱਕਦੇ ਘੋੜੇ ਉੱਤੇ ਈ ਆਖਣਾ ਪਵੇਗਾ। ਸੋ ਏਥੇ ਘੋੜੇ ਸ਼ਬਦ ਘੋੜਾ ਦਾ ਕਾਰਕ ਵਾਲਾ ਰੂਪ ਏ। ਕਾਰਕ ਵੀ ਕਈ ਤਰ੍ਹਾਂ ਦੇ ਹੁੰਦੇ ਨੇ ਪਰ ਹਾਲੇ ਸਾਨੂੰ ਇਸ ਝਮੇਲੇ ‘ਚ ਪੈਣ ਦੀ ਲੋੜ ਨਹੀਂ। ਕਦੇ ਵੀ ਲੋੜੋਂ ਵੱਧ ਸਮਾਨ ਨਹੀਂ ਚੁੱਕੋਗੇ ਤਾਂ ਪੰਧ ਸੌਖਾ ਮੁੱਕੇਗਾ। ਇੰਞੇ ਈ ਜਿਵੇਂ ਲੋੜੋਂ ਵੱਧ ਨਾ ਖਰੀਦੀਏ ਤਾਂ ਜਿਉਣ ਦਾ ਪੰਧ ਸੌਖਾ ਰਹਿੰਦਾ ਏ। ਹੱਡਾਂ ਨਾਲ ਬੀਤੀ ਦੱਸੀ ਏ ਤੁਹਾਨੂੰ।

ਸੋ ਆਪਾਂ ਨੂੰ ਪਤਾ ਲੱਗ ਗਿਆ ਏ ਕਿ ਨਾਂਵ ਸ਼ਬਦਾਂ ਦਾ ਲਿੰਗ, ਵਚਨ ਤੇ ਕਾਰਕ ਲਈ ਵਿਕਾਰ ਹੁੰਦਾ ਏ। ਤੇ ਜਿਹੜੇ ਸ਼ਬਦਾਂ ਦਾ ਲਿੰਗ, ਵਚਨ ਤੇ ਕਾਰਕ ਲਈ ਵਿਕਾਰ ਹੁੰਦਾ ਏ ਉਸ ਨੂੰ ਨਾਂਵ ਆਖਦੇ/ਆਂਹਦੇ ਨੇ। ਆਓ ਹੁਣ ਨਾਂਵ ਨੂੰ ਛੱਡ ਕੇ ਕਿਰਿਆ ਸ਼ਬਦ ਸ਼ਰੈਣੀ ਨੂੰ ਵੇਖਨੇ ਆਂ ਕਿ ਉਹਨਾਂ ਦਾ ਵਿਕਾਰ ਕਿਸ-ਕਿਸ ਚੀਜ ਲਈ ਹੁੰਦਾ ਏ। ਜਾਂ ਇੰਞ ਵੀ ਆਖ ਸੱਕਨੇ ਆਂ ਕਿ ਉਹਨਾਂ ਦੇ ਕੀ ਗੁਣ-ਔਗੁਣ ਹੁੰਦੇ ਨੇ। ਬੁਚਕੀ ਛੋਟੀ ਰੱਖਣ ਲਈ ਨਵੇਂ ਪਾਠ ਤੋਂ ਸ਼ੁਰੂ ਕਰਨੇ ਆਂ।

**ਇਸ ਪਾਠ ਵਿੱਚ ਆਪਾਂ ਕੀ ਸਿੱਖਿਆ ਏ (ਜੇ ਸਿੱਖਿਆ ਏ ਤਾਂ):**

ਆਪਾਂ ਵੇਖਿਆ ਏ ਕਿ ਭਾਸ਼ਾ ਦੇ ਸ਼ਬਦਾਂ ਨੂੰ ਵੱਖ-ਵੱਖ ਸ਼ਰੈਣੀਆਂ ਵਿੱਚ ਵੰਡਿਆ ਜਾ ਸੱਕਦਾ ਏ। ਇਹਨਾਂ ਵਿੱਚੋਂ ਇੱਕ ਸ਼ਰੈਣੀ ਨਾਂਵ ਏ। ਨਾਂਵ ਸ਼ਬਦਾਂ ਦਾ ਲਿੰਗ, ਵਚਨ ਤੇ ਕਾਰਕ ਲਈ ਵਿਕਾਰ ਹੁੰਦਾ ਏ। ਰਾਹ ਵਿੱਚ ਆਪਾਂ ਇਹ ਵੀ ਵੇਖਿਆ ਏ ਕਿ ਲਿੰਗ, ਵਚਨ ਤੇ ਕਾਰਕ ਕੀ ਬਲਾ ਹੁੰਦੇ ਨੇ। ਤੇ ਇਹ ਵੀ ਵੇਖਿਆ ਕਿ ਮੇਲ ਤੇ ਵਿਕਾਰ ਵੱਖ ਕਿਵੇਂ ਨੇ। ਨਾਲ ਆਪਾਂ ਇਹ ਵੀ ਗਿਆਨ ਮੁਫਤ ‘ਚ ਲਿਆ ਕਿ ਹਥਿਆਰਾਂ ਅੱਗੇ ਵਿਦਵੱਤਾ ਨਹੀਂ ਚੱਲਦੀ ਤੇ ਬੰਦੇ ਦਾ ਗਿਆਨ ਉਹੀ ਹੁੰਦਾ ਏ ਜਿਨ੍ਹੇਂ ਸਿਰ ‘ਚ ਮੰਜੀ ਡਾਹ ਲਈ ਹੋਵੇ। ਬਾਕੀ ਅਜਿਹਾ ਪੜ੍ਹਿਆ ਤੇ ਅਜਿਹਾ ਨਾ ਪੜ੍ਹਿਆ। ਹੁਣ ਤੁਸੀਂ ਹਿਸਾਬ ਲਾ ਲਵੋ ਕਿ ਨਾਂਵ, ਲਿੰਗ, ਵਚਨ, ਕਾਰਕ, ਵਿਕਾਰ, ਮੇਲ ਨਾਂ ਦੇ ਪਤੰਦਰਾਂ ਨੇ ਤੁਹਾਡੇ ਸਿਰ ‘ਚ ਮੰਜੀਆਂ ਡਾਹ ਲਈਆਂ ਨੇ ਕਿ ਨਹੀਂ। ਮੇਰਾ ਸੁਝਾਅ ਇਹ ਵੇ ਕਿ ਇਹਨਾਂ ਦੀਆਂ ਮੰਜੀਆਂ ਡੁਹਾਉਣ ਤੋਂ ਬਿਨਾਂ ਤੁਸੀਂ ਕਿਸੇ ਹੋਰ ਵਿਆਕਰਣ ਪ੍ਰਾਹੁਣੇ ਨੂੰ ਸੱਦਾ ਨਹੀਂ ਦੇਣਾ।

**ਇੱਕ ਗੱਲ ਹੋਰ ਵੀ:**

ਤੁਸੀਂ ਸਿਆਣਿਆਂ ਦੀਆਂ ਲਿਖੀਆਂ ਸਕੂਲਾਂ ਵਾਲੀਆਂ ਮੋਟੀਆਂ-ਮੋਟੀਆਂ ਵਿਆਕਰਣ ਦੀਆਂ ਕਿਤਾਬਾਂ ‘ਚ ਤੇ ਨਾਂਵ ਦੀ ਪਰਿਭਾਸ਼ਾ ਹੋਰ ਤਰ੍ਹਾਂ ਪੜ੍ਹੀ ਹੋਣੀ ਏ। ਉਹ ਤਾਂ ਕੁਝ ਇੰਞ ਦੀਆਂ ਹੁੰਦੀਆਂ ਨੇ ਕਿ ‘ਜਿਹੜਾ ਸ਼ਬਦ ਕਿਸੇ ਵਿਅਕਤੀ, ਵਸਤੂ, ਥਾਂ, ਜਾਂ ਭਾਵ ਦਾ ਨਾਂ ਹੋਵੇ ਉਹਨੂੰ ਨਾਂਵ ਆਖਦੇ ਨੇ। ਤੇ ਜੇ ਤੁਸੀਂ ਇਮਤਿਹਾਨ ਵਿੱਚ ਮੇਰੇ ਵਾਲੀ ਪਰਿਭਾਸ਼ਾ ਲਿਖ ਦਿੱਤੀ ਤਾਂ ਨੰਬਰਾਂ ਵਿੱਚ ਜੀਰੋ ਦੇ/ਸੁੰਨੇ ਨਾਲ ਹੋਰ ਕੁਝ ਵੀ ਨਹੀਂ ਲੱਗਿਆ ਹੋਣਾ। ਫਿਰ ਮੇਰੀ ਵਿਆਕਰਣ ਪੜ੍ਹਨ ਦਾ ਕੀ ਲਾਭ?

ਮੈਂ ਤੁਹਾਨੂੰ ਸਾਫ-ਸਾਫ ਦੱਸ ਦਿਆਂ ਕਿ ਮੈਂ ਤੁਹਾਨੂੰ ਵਿਆਕਰਣ ਸਿਖਾ ਰਿਹਾ ਵਾਂ ਤੇ ਇਮਤਿਹਾਨ ਦੀ ਤਿਆਰੀ ਨਹੀਂ ਕਰਵਾ ਰਿਹਾ। ਜੇ ਤੁਸੀਂ ਵਿਆਕਰਣ ਸਮਝਣੀ ਏਂ ਤਾਂ ਮੇਰੀ ਇਹ ਪੋਥੀ ਪੜ੍ਹੋ। ਤੇ ਜੇ ਨੰਬਰਾਂ ਲਈ ਪੜ੍ਹਨਾ ਏ ਤਾਂ ਸਕੂਲ ਵਾਲੀ ਕਿਤਾਬ ਪੜ੍ਹੋ। ਹਾਂ, ਜੇ ਤੁਸੀਂ ਮੇਰੀ ਇਹ ਵਿਆਕਰਣ ਪੜ੍ਹ ਲਵੋਗੇ ਤਾਂ ਤੁਹਾਨੂੰ ਸਕੂਲ ਵਾਲੀ ਕਿਤਾਬ ਵੀ ਬਹੁਤ ਸੌਖੀ ਸਮਝ ਆ ਜਾਵੇਗੀ। ਮੈਨੂੰ ਪਤਾ ਏ ਕਿ ਇਕੱਲੀ ਸਕੂਲ ਵਾਲੀ ਕਿਤਾਬ ਪੜ੍ਹਨ ਨਾਲ ਨਾਂ ਤਾਂ ਤੁਹਾਨੂੰ ਕਿਸੇ ਨੂੰ ਕਿਤਾਬ ਦੀ ਚੰਗੀ ਤਰ੍ਹਾਂ ਸਮਝ ਆਉਂਦੀ ਏ ਤੇ ਨਾ ਈ ਵਿਆਕਰਣ ਦੀ। ਨਾਲੇ ਕਿਸੇ ਚੀਜ ਨੂੰ ਪੱਕਾ ਯਾਦ ਰੱਖਣਾ ਏਂ ਤਾਂ ਉਹਦੀ ਸਮਝ ਆਉਣੀ ਤਾਂ ਜਰੂਰੀ ਏ ਨਾ। ਨੰਬਰਾਂ ਲਈ ਵੀ ਯਾਦ ਤੇ ਰੱਖਣਾ ਈ ਪਈਂਦਾ ਏ ਨਾ। ਆਪਾਂ ਸਕੂਲਾਂ ਵਾਲੀਆਂ ਵਿਆਕਰਣਾਂ ‘ਚ ਜਿਹੜਾ ਵੱਖਰਾ ਲਿਖਿਆ ਹੁੰਦਾ ਏ ਉਹਦੇ ਬਾਰੇ ਵੀ ਅੱਗੇ ਚੱਲ ਕੇ ਗੱਲ ਕਰਨ ਦਾ ਜਤਨ ਕਰਾਂਗੇ। ਪਹਿਲਾਂ ਆਪਾਂ ਥੋੜ੍ਹੀ ਜਿਹੀ ਵਿਆਕਰਣ ਲੱਭ ਲਈਏ।

****

## ਪਾਠ - 4

## ਸ਼ਬਦ ਸ਼ਰੈਣੀ ਦੋ - ਪੜਨਾਂਵ

ਪੜਨਾਂਵ ਨੂੰ ਸਮਝਣ ਲਈ ਆਓ ਇਹਨਾਂ ਵਾਕਾਂ 'ਤੇ ਝਾਤੀ ਮਾਰੀਏ:

1. ੳ. ਮੇਰਾ ਵੱਡਾ ਭਰਾ ਜਰਨੈਲ ਸਿੰਘ ਬੰਦੋਕਾ ਬੜਾ ਸਿਆਣਾ ਸੀ।

ਅ. ਉਹ ਇੱਕ-ਦੋ ਸਾਲ ਹੀ ਸਕੂਲ ਗਿਆ ਸੀ।

ਉਤਲੇ ਵਾਕ 1.ਅ. ਵਾਲਾ 'ਉਹ' 1.ੳ. ਵਾਕ ਵਾਲੇ ਛੀ ਸ਼ਬਦਾਂ 'ਮੇਰਾ ਵੱਡਾ ਭਰਾ ਜਰਨੈਲ ਸਿੰਘ ਬੰਦੋਕਾ' ਦੀ ਥਾਂ ਆਇਆ ਏ। ਏਸੇ ਤਰ੍ਹਾਂ ਹੇਠਲੇ ਵਾਕ 2.ਅ. ਵਿਚਲਾ 'ਉਹ' 2.ੳ ਵਾਕ ਵਿਚਲੇ 'ਪੰਜਾਬ ਦਾ ਰਹਿਣ ਵਾਲਾ ਹਰਗੋਬਿੰਦ ਖ਼ੁਰਾਨਾ' ਦੀ ਥਾਂ ਆਇਆ ਏ:

2. ੳ. ਪੰਜਾਬ ਦਾ ਰਹਿਣ ਵਾਲਾ ਹਰਗੋਬਿੰਦ ਖ਼ੁਰਾਨਾ ਨੋਬਲ ਇਨਾਮ ਜਿੱਤਣ ਵਾਲਾ ਵਿਗਿਆਨੀ ਸੀ।

ਅ. ਉਹ ਸਕੂਲ ਵਿੱਚ ਅੰਗਰੇਜ਼ੀ ਮਾਧਿਅਮ ਵਿੱਚ ਨਹੀਂ ਸੀ ਪੜ੍ਹਿਆ।

ਮਤਬਲ ਇਹ ਹੋਇਆ ਕਿ 'ਉਹ' ਵਾਕ ਦੇ ਇੱਕ ਵੱਡੇ ਹਿੱਸੇ ਜਾਂ ਕਈ ਸ਼ਬਦਾਂ ਦੀ ਥਾਂ ਆ ਸੱਕਦਾ ਏ। ਇਹੋ ਜਿਹੇ ਪਤੰਦਰ ਸ਼ਬਦ ਹੋਰ ਵੀ ਹੈ ਨੇ। ਆਓ ਹੇਠਲੇ ਵਾਕ ਵੇਖੀਏ:

3. ੳ. ਮੈਂ ਉੱਤਰ ਪ੍ਰਦੇਸ਼ ਦੇ ਜੰਗਲਾਂ ਵਿੱਚ ਬੜੇ ਸ਼ੇਰ ਵੇਖੇ ਨੇ।

ਅ. ਮੈਂ ਉਥੇ ਬੜੇ ਬਾਂਦਰ ਵੀ ਵੇਖੇ ਨੇ।

ਉਤਲੇ ਵਾਕ 3.ਅ. ਵਿਚਲਾ 'ਉਥੇ' ਵਾਕ 3.ੳ. ਦੇ 'ਉੱਤਰ ਪ੍ਰਦੇਸ਼ ਦੇ ਜੰਗਲਾਂ ਵਿੱਚ' ਦੀ ਥਾਂ ਆਇਆ ਏ।

4. ੳ. ਮੈਂ ਤੇਰੇ ਮੁੰਡੇ ਨੂੰ ਪਸੰਦ ਨਹੀਂ ਕਰਦਾ।

ਅ. ਮੈਂ ਉਹਨੂੰ ਛਿੱਤਰ ਫੇਰਾਂਗਾ।

ਉਤਲੇ ਵਾਕ 4.ਅ. ਵਿਚਲਾ 'ਉਹਨੂੰ' ਵਾਕ 4.ੳ. ਦੇ 'ਤੇਰੇ ਮੁੰਡੇ ਨੂੰ' ਦੀ ਥਾਂ ਆਇਆ ਏ।

5. ੳ. ਤੇਰੇ ਮੁੰਡੇ ਨੇ ਚੰਗੀ ਪੜ੍ਹਾਈ ਕੀਤੀ ਏ।

ਅ. ਉਹਨੇ ਚੰਗੇ ਨੰਬਰ ਲਏ ਨੇ।

ਉਤਲੇ ਵਾਕ 5.ਅ. ਵਿਚਲਾ 'ਉਹਨੇ' ਵਾਕ 4.ੳ. ਦੇ 'ਤੇਰੇ ਮੁੰਡੇ ਨੇ' ਦੀ ਥਾਂ ਆਇਆ ਏ।

6. ੳ. ਤੇਰਾ ਵੱਡਾ ਮੁੰਡਾ ਆਇਆ ਸੀ।

ਅ. ਕੌਣ ਆਇਆ ਸੀ?

ੲ. ਤੇਰਾ ਵੱਡਾ ਮੁੰਡਾ।

ਉਤਲੇ ਵਾਕ 6.ਅ. ਵਿਚਲਾ 'ਕੌਣ' 'ਤੇਰਾ ਵੱਡਾ ਮੁੰਡਾ' ਦੀ ਥਾਂ ਆਇਆ ਏ।

7. ੳ. ਬੰਦੇ ਨੇ ਹੱਥ ਨਾਲ ਸੱਪ ਫੜਿਆ।

ਅ. ਬੰਦੇ ਨੂੰ ਇੰਞ ਸੱਪ ਨਹੀਂ ਫੜਨਾ ਚਾਹੀਦਾ।

ਉਤਲੇ ਵਾਕ 7.ਅ. ਵਿਚਲਾ 'ਇੰਞ' ਵਾਕ 4.ੳ. ਦੇ 'ਹੱਥ ਨਾਲ' ਦੀ ਥਾਂ ਆਇਆ ਏ।

8. ੳ. ਤੁਸੀਂ ਕੱਲ੍ਹ ਸਵੇਰੇ ਸੱਤ ਵਜੇ ਪਟਿਆਲੇ ਅੱਪੜ ਜਾਣਾ।

ਅ. ਮੈਂ ਵੀ ਉਦੋਂ ਪਟਿਆਲੇ ਹੋਵਾਂਗਾ।

ਉਤਲੇ ਵਾਕ 8.ਅ. ਵਿਚਲਾ 'ਉਦੋਂ' ਵਾਕ 8.ੳ. ਦੇ 'ਕੱਲ੍ਹ ਸਵੇਰੇ ਸੱਤ ਵਜੇ' ਦੀ ਥਾਂ ਆਇਆ ਏ।

ਮੈਂ ਦੂਜੇ ਦੀ ਥਾਂ ਮੱਲਣ ਵਾਲਿਆਂ ਤੋਂ ਹੁਣ ਅੱਕ ਗਿਆ ਵਾਂ। ਇੰਞ ਦੂਜੇ ਦੀ ਥਾਂ ਮੱਲਣ ਵਾਲੇ ਬਾਕੀ ਤੁਸੀਂ ਆਪੇ ਲੱਭੋ।

ਸੋ ਆਪਾਂ ਵੇਖਿਆ ਏ ਕਿ/ਪਈ ਉਹ (ਵਾਕ 1-2), ਉਥੇ (ਵਾਕ-3), ਉਹਨੂੰ (ਵਾਕ-4), ਉਹਨੇ (ਵਾਕ-5), ਕੌਣ (ਵਾਕ-6) ਇੰਞ (ਵਾਕ-7), ਉਦੋਂ (ਵਾਕ-8) ਵਰਗੇ ਸ਼ਬਦ ਕਈ-ਕਈ ਸ਼ਬਦਾਂ ਦੀ ਥਾਂ ਲੈ ਸੱਕਦੇ ਨੇ ਜਾਂ ਮੱਲ ਸੱਕਦੇ ਨੇ। ਇਹ ਬੰਦੇ ਨੇ ਭਾਸ਼ਾ ਵਿੱਚ ਖੇਚਲ ਘੱਟ ਕਰਨ ਜਾਂ ਸੰਜਮ ਲਿਆਉਣ ਦਾ ਤਰੀਕਾ ਲੱਭਿਆ ਹੋਇਆ ਏ। ਅਜਿਹੇ ਸ਼ਬਦਾਂ ਨੂੰ ਸਿਆਣਿਆਂ ਨੇ ਪੜ-ਰੂਪ ਦਾ ਨਾਂ ਦਿੱਤਾ ਹੋਇਆ ਏ (ਉਂਞ ਇਹਨਾਂ ਨੂੰ ਵਰਤਣ ਵਿੱਚ ਕਮਲੇ ਵੀ ਸਿਆਣਿਆਂ ਜਿੰਨੇ ਈ ਮਾਹਰ ਨੇ)।

ਆਪਾਂ ਪਿੱਛੇ ਵੇਖਿਆ ਸੀ ਕਿ ਪੰਜਾਬੀ ਦੇ ਸ਼ਬਦਾਂ ਨੂੰ ਨਾਂਵ, ਪੜਨਾਂਵ, ਵਿਸ਼ੇਸ਼ਣ, ਕਿਰਿਆ, ਕਿਰਿਆ-ਵਿਸ਼ੇਸ਼ਣ ਆਦਿ ਸ਼ਰੈਣੀਆਂ ਵਿੱਚ ਵੰਡਿਆ ਜਾ ਸੱਕਦਾ ਏ। ਪੜਨਾਂਵ ਉਹ ਸ਼ਬਦ ਨੇ ਜਿਹੜੇ ਨਾਂਵ ਤੋਂ ਬਣਨ ਵਾਲੇ ਵਾਕ ਦੇ ਹਿੱਸੇ ਦੀ ਥਾਂ ਲੈ ਸੱਕਦੇ ਨੇ। ਜਿਵੇਂ ਹੇਠਲੇ ਦੋ ਵਾਕਾਂ ਵਿੱਚ 'ਉਹ' ਸ਼ਬਦ ਏ:

9. ੳ. ਤੇਰਾ ਵੱਡਾ ਮੁੰਡਾ ਖੇਡਣ ਵਿੱਚ ਬੜਾ ਚੰਗਾ ਏ।

ਅ. ਉਹ ਅੱਜ ਸਕੂਲੇ ਕਿਉਂ ਨਹੀਂ ਆਇਆ?

ਉਤਲੇ ਵਾਕ 9.ੳ. ਵਿਚਲੇ ਵਾਕ ਦਾ ਹਿੱਸਾ 'ਤੇਰਾ ਵੱਡਾ ਮੁੰਡਾ' 'ਮੁੰਡਾ' ਤੋਂ ਬਣਿਆਂ ਏ। ਮਤਬਲ ਕਿ 'ਮੁੰਡਾ' ਇਹਨਾਂ ਤਿੰਨਾਂ ਸ਼ਬਦਾਂ ਦੇ ਕੇਂਦਰ ਵਿੱਚ ਏ ਤੇ ਦੂਜੇ ਦੋ ਸ਼ਬਦ 'ਤੇਰਾ' ਤੇ 'ਵੱਡਾ' ਇਸ ਨਾਲ ਜੁੜ ਕੇ ਵਾਕ ਦਾ ਹਿੱਸਾ 'ਤੇਰਾ ਵੱਡਾ ਮੁੰਡਾ' ਬਣਾਉਂਦੇ ਨੇ। ਮੁੰਡਾ ਸ਼ਬਦ ਨਾਂਵ ਏ ਕਿਉਂਕਿ ਇਹ ਪੁਲਿੰਗ ਏ, ਤੇ ਇਸ ਦਾ ਬਹੁਵਚਨ ਲਈ ਵਿਕਾਰ ਵੀ ਹੁੰਦਾ ਏ, ਜਿਵੇਂ ਮੁੰਡਾ ਤੋਂ ਮੁੰਡੇ। 'ਤੇਰਾ' ਤੇ 'ਵੱਡਾ' ਵੀ ਪੁਲਿੰਗ ਨੇ ਪਰ ਇਹਨਾਂ ਦਾ ਲਿੰਗ ਆਪਣਾ ਨਹੀਂ ਉਧਾਰਾ ਲਿਆ ਹੋਇਆ ਏ। ਇਹਨਾਂ ਦਾ ਲਿੰਗ ਇਹਨਾਂ ਤੋਂ ਬਾਅਦ ਵਿੱਚ ਆਉਣ ਵਾਲੇ ਪੁਲਿੰਗ ਨਾਂਵ 'ਮੁੰਡਾ' ਨਾਲ ਮੇਲ ਕਰਕੇ ਵੇ। ਜੇ ਇਹਨਾਂ ਤੋਂ ਬਾਅਦ ਇਸਤਰੀਲਿੰਗ ਨਾਂਵ ਆਵੇ ਤਾਂ ਇਹ ਇਸਤਰੀਲਿੰਗ ਹੋ ਜਾਂਦੇ ਨੇ। ਜਿਵੇਂ 'ਤੇਰੀ ਵੱਡੀ ਕੁੜੀ' ਵਿੱਚ ਹੁੰਦਾ ਏ। 'ਕੁੜੀ' ਸ਼ਬਦ ਇਸਤਰੀਲਿੰਗ ਏ ਤੇ 'ਤੇਰੀ' ਤੇ 'ਵੱਡੀ' ਸ਼ਬਦ ਵੀ ਇਸਤਰੀਲਿੰਗ ਨਾਂਵ 'ਕੁੜੀ' ਨਾਲ ਮੇਲ ਕਰਕੇ ਇਸਤਰੀਲਿੰਗ ਭੇਖ ਵਿੱਚ ਨੇ।

ਇੰਞ ਆਪਾਂ ਵੇਖਨੇ ਆਂ ਕਿ ਭਾਸ਼ਾ ਵਿੱਚ ਕੁਝ ਸ਼ਬਦ ਅਜਿਹੇ ਨੇ ਜਿਹੜੇ ਵਾਕ ਦੇ ਇੱਕ ਪੂਰੇ ਹਿੱਸੇ ਦੀ ਥਾਂ ਇਕੱਲਾ ਸ਼ਬਦ ਆ ਸੱਕਦਾ ਏ। ਇਹਨਾਂ ਨੂੰ ਪੜ-ਰੂਪ ਆਂਹਦੇ ਨੇ। ਤੇ ਜਿਹੜੇ ਪੜ-ਰੂਪ ਨਾਂਵ ਤੋਂ ਬਣਨ ਵਾਲੇ ਹਿੱਸੇ ਦੀ ਥਾਂ ਮੱਲਦੇ ਨੇ ਉਹਨਾਂ ਨੂੰ ਪੜਨਾਂਵ ਆਖਦੇ ਨੇ। ਇੰਞ ਉਹ ਪੜਨਾਂਵ ਏ ਤੇ 7.ਅ. ਵਾਕ ਵਿਚਲਾ ਇੰਞ ਪੜ-ਕਿਰਿਆ-ਵਿਸ਼ੇਸ਼ਣ, ਕਿਉਂਕਿ ਇਹ ਵਾਕ 7.ੳ. ਦੇ 'ਹੱਥ ਨਾਲ' ਦੀ ਥਾਂ ਆਇਆ ਏ ਜਿਸਦਾ ਕੰਮ ਉਸ ਸ਼ਬਦ ਸ਼ਰੈਣੀ ਵਾਲਾ ਏ ਜਿਹਨੂੰ ਕਿਰਿਆ-ਵਿਸ਼ੇਸ਼ਣ ਆਖਦੇ ਨੇ। ਕਿਰਿਆ-ਵਿਸ਼ੇਸ਼ਣ ਬਾਰੇ ਬਾਕੀ ਕਹਾਣੀ ਫੇਰ ਕਰਾਂਗੇ/ ਦੀ ਬਾਕੀ ਬਾਤ ਮੁੜ ਕਦੀ ਪਾਵਾਂਗੇ। ਪਹਿਲਾਂ ਪੜਨਾਂਵ ਦਾ ਇੱਕ ਹੋਰ ਕਿੱਸਾ ਵੇਖ ਲਈਏ।

ਆਹ ਵਾਕ ਵੇਖੋ:

10. ੳ. ਮੈਂ ਵਿਆਕਰਣ ਲਿਖਦਾ ਹਾਂ।

ਅ. ਅਸੀਂ ਵਿਆਕਰਣ ਲਿਖਦੇ ਹਾਂ।

11. ੳ. ਤੂੰ ਵਿਅਕਾਰਣ ਪੜ੍ਹਦਾ ਹੈਂ।

ਅ. ਤੁਸੀਂ ਵਿਆਕਰਣ ਪੜ੍ਹਦੇ ਹੋ।

12. ੳ. ਉਹ ਵਿਆਕਰਣ ਪੜ੍ਹਦਾ ਹੈ।

ਅ. ਉਹ ਵਿਆਕਰਣ ਪੜ੍ਹਦੇ ਨੇ।

ਇਹਨਾਂ ਵਾਕਾਂ (10), (11) ਤੇ (12) ਵਿੱਚ ਮੈਂ, ਤੂੰ ਤੇ ਉਹ ਵਾਲੇ ਵਾਕਾਂ ਤੋਂ ਪਹਿਲਾਂ ਕੋਈ ਵਾਕ ਨਹੀਂ। ਇਸ ਲਈ ਇਹ ਨਹੀਂ ਆਖ ਸੱਕਦੇ ਕਿ ਇਹ ਪਹਿਲੇ ਵਾਕ ਦੇ ਕਿਸੇ ਹਿੱਸੇ ਦੀ ਥਾਂ ਆਏ ਨੇ। ਪਰ ਇਹਨਾਂ ਦਾ ਸੁਭਾਅ ਪੜਨਾਵਾਂ ਵਰਗਾ ਏ। ਸਾਨੂੰ ਹੇਠਲੇ ਵਾਕਾਂ ਤੋਂ ਪਤਾ ਲੱਗ ਜਾਵੇਗਾ ਕਿ ਇਹ ਵਾਕ ਦੇ ਨਾਂਵ ਵਾਲੇ ਹਿੱਸੇ ਦੀ ਥਾਂ ਆ ਸੱਕਦੇ ਨੇ:

13. ਸਾਡਾ ਅਧਿਆਪਕ ਵਿਆਕਰਣ ਲਿਖਦਾ ਹੈ।

14. ਹੁਸ਼ਿਆਰ ਵਿਦਿਆਰਥੀ ਵਿਆਕਰਣ ਪੜ੍ਹਦਾ ਹੈ।

ਮਤਬਲ ਇਹ ਹੋਇਆ ਕਿ ਵਾਕ (10) ਵਿੱਚ ਜਿੱਥੇ ਮੈਂ ਆਇਆ ਹੈ ਵਾਕ (13) ਵਿੱਚ ਉਥੇ ਸਾਡਾ ਅਧਿਆਪਕ ਆਇਆ ਹੈ। ਅਸੀਂ ਜਾਣਦੇ ਹਾਂ ਕਿ ਵਾਕ (13) ਦੇ ਹਿੱਸੇ ਸਾਡਾ ਅਧਿਆਪਕ ਦਾ ਕੇਂਦਰ/ਚੌਧਰੀ ਅਧਿਆਪਕ ਹੈ ਤੇ ਅਧਿਆਪਕ ਨਾਂਵ ਹੈ। ਇਸ ਕਰਕੇ ਮੈਂ ਵੀ ਪੜਨਾਂਵ ਮੰਨਿਆਂ ਜਾਂਦਾ ਹੈ। ਪਰ ਫ਼ਰਕ ਇਹ ਵੇ ਕਿ ਮੈਂ ਕਿਸੇ ਹੋਰ ਵਾਕ ਦੇ ਹਿੱਸੇ ਦੀ ਥਾਂ ਨਹੀਂ ਆਇਆ ਬਲਕਿ ਇਹ ਬੋਲਣ ਵਾਲੇ ਲਈ ਏ। ਸੋ ਸਾਡੇ ਕੋਲ ਕੁਝ ਅਜਿਹੇ ਪੜਨਾਂਵ ਨੇ ਜਿਹੜੇ ਬੋਲਣ ਵਾਲੇ (ਮੈਂ, ਅਸੀਂ) ਸੁਣਨ ਵਾਲੇ (ਤੂੰ, ਤੁਸੀਂ) ਤੇ ਜਿਸ ਬਾਰੇ ਗੱਲ ਹੁੰਦੀ ਪਈ ਹੋਵੇ (ਉਹ) ਉਹਨਾਂ ਲਈ ਨੇ।

ਮੈਂ, ਅਸੀਂ, ਤੂੰ, ਤੁਸੀਂ ਤੇ ਉਹ ਵਿੱਚ ਪੜਨਾਵਾਂ ਵਾਲੇ ਕੁਝ ਹੋਰ ਗੁਣ ਵੀ ਹੈ ਨੇ। ਅਸੀਂ ਵੇਖਿਆ ਸੀ ਕਿ ਨਾਂਵ ਦਾ ਵਿਕਾਰ ਵਚਨ, ਲਈ ਹੁੰਦਾ ਹੈ। ਏਸੇ ਤਰ੍ਹਾਂ ਮੈਂ ਦਾ ਬਹੁਵਚਨ ਅਸੀਂ ਏਂ ਤੇ ਤੂੰ ਦਾ ਤੁਸੀਂ। ਉਹ ਦੀ ਵਰਤੋਂ ਇੱਕ ਵਚਨ ਲਈ ਵੀ ਹੁੰਦੀ ਏ ਤੇ ਬਹੁਵਚਨ ਲਈ ਵੀ:

15. ਉਹ ਪੜ੍ਹਦਾ ਏ।

16. ਉਹ ਪੜ੍ਹਦੇ ਨੇ।

(15) ਵਿੱਚ ਉਹ ਇੱਕ ਵਚਨ ਏਂ ਪਰ (16) ਵਿੱਚ ਬਹੁਵਚਨ। ਬੰਦਿਆਂ ਵਾਂਗ ਭਾਸ਼ਾ ਵਿੱਚ ਵੀ ਕਈ ਏਹੋ ਜਿਹੇ ਸ਼ਬਦ ਹੁੰਦੇ ਨੇ ਜਿਹੜੇ ਦੂਜੀ ਟੋਲੀ ਨਾਲੋਂ ਵੱਖਰੀ ਆਦਤ ਵਾਲੇ ਹੁੰਦੇ ਨੇ। ਜਿਵੇਂ, ਵੇਖ ਤੋਂ ਵੇਖਿਆ ਬਣਦਾ ਏ ਪਰ ਖਾ ਤੋਂ ਖਾਇਆ ਨਹੀਂ ਖਾਧਾ ਬਣਦਾ ਏ। ਖੈਰ, ਆਪਾਂ ਪੜਨਾਂਵ ਦੀ ਕਹਾਣੀ ਤੋਂ ਪਾਸੇ ਨਾ ਜਾਈਏ ਹਾਲੇ।

ਅਸੀਂ ਵੇਖ ਲਿਆ ਏ ਕਿ ਨਾਂਵ ਦਾ ਬਹੁਵਚਨ ਲਈ ਵਿਕਾਰ ਹੁੰਦਾ ਏ ਤੇ ਪੜਨਾਂਵ ਦਾ ਵੀ। ਨਾਂਵ ਦਾ ਦੂਜਾ ਗੁਣ ਅਸੀਂ ਇਹ ਵੇਖਿਆ ਸੀ ਕਿ ਇਸ ਦਾ ਕਾਰਕ ਲਈ ਵਿਕਾਰ ਹੁੰਦਾ ਏ। ਪਵਨਾਂਵ ਦਾ ਵੀ ਕਾਰਕ ਲਈ ਵਿਕਾਰ ਹੁੰਦਾ ਹੈ। ਆਹ ਵਾਕ ਵੇਖੋ:

17. ਸ਼ੇਰਾ ਮੈਨੂੰ ਸੱਦਦਾ ਪਿਆ ਏ।

18. ਸ਼ੇਰਾ ਸਾਨੂੰ ਸੱਦਦਾ ਪਿਆ ਏ।

19. ਸ਼ੇਰਾ ਤੈਨੂੰ ਸੱਦਦਾ ਪਿਆ ਏ।

20. ਸ਼ੇਰਾ ਤੁਹਾਨੂੰ ਸੱਦਦਾ ਪਿਆ ਏ।

21. ਸ਼ੇਰਾ ਉਹਨੂੰ ਸੱਦਦਾ ਪਿਆ ਏ।

22. ਸ਼ੇਰਾ ਉਹਨਾਂ ਨੂੰ ਸੱਦਦਾ ਪਿਆ ਏ।

ਉਤਲੇ ਵਾਕ (17) ਵਿੱਚ ਮੈਂ ਦਾ ਮੈਨੂੰ ਕਰਨਾ ਜ਼ਰੂਰੀ ਏ। ਜੇ ਨਾਂ ਕਰਾਂਗੇ ਤਾਂ ਵਾਕ ਗਲਤ ਹੋਵੇਗਾ:

23. *ਸ਼ੇਰਾ ਮੈਂ ਸੱਦਦਾ ਪਿਆ ਏ।

ਇਸ ਦੀ ਵਜ੍ਹਾ ਇਹ ਵੇ ਕਿ ਮੈਂ ਜਦੋਂ ਵੀ ਕਿਸੇ ਕਿਰਿਆ (ਏਥੇ ਸੱਦਦਾ) ਤੋਂ ਪਹਿਲਾਂ ਆਉਂਦਾ ਹੈ ਤਾਂ ਇਸ ਦਾ ਕਾਰਕ ਲਈ ਵਿਕਾਰ ਹੋਣਾ ਜਰੂਰੀ ਏ। ਸੋ ਮੈਂ ਦਾ ਮੂੰਹ ਭੰਨ ਕੇ ਮੈਨੂੰ ਹੋ ਗਿਆ ਏ। ਏਸੇ ਤਰ੍ਹਾਂ ਤੂੰ ਦਾ ਤੈਨੂੰ, ਤੁਸੀਂ ਦਾ ਤੁਹਾਨੂੰ, ਉਹ ਦਾ ਉਹਨੂੰ ਤੇ ਉਹ (ਬਹੁਵਚਨ) ਦਾ ਉਹਨਾਂ ਨੂੰ ਹੋ ਜਾਂਦਾ ਏ। ਸੋ ਕਾਰਕ ਦੇ ਪੱਖ ਤੋਂ ਵੀ ਸਿਆਣਿਆਂ ਦਾ ਨਿਰਣਾ ਸਹੀ ਏ ਕਿ ਮੈਂ, ਤੂੰ, ਤੇ ਉਹ ਪੜਨਾਂਵ ਨੇ।

ਨਾਂਵ ਦਾ ਤੀਜਾ ਗੁਣ ਆਪਾਂ ਲਿੰਗ ਵੇਖਿਆ ਸੀ। (ਇਹ ਗੱਲ ਸਾਹ ਲੈ ਕੇ ਕਰਾਂਗੇ। ਮੇਰਾ ਫੇਸਬੁੱਕ ਵੇਖਣ ਨੂੰ ਜੀਅ ਕਰ ਆਇਆ ਏ। ਸੋ, ਥੋੜਾ ਫੇਸਬੁੱਕ ਵੇਖ ਲਵਾਂ। ਤੁਹਾਨੂੰ ਵੀ ਸਾਹ ਚੜ੍ਹ ਗਿਆ ਹੋਣਾ ਏ। ਸੋ, ਥੋੜਾ ਸਾਹ ਲੈ ਲਵੋ। ਵਿਆਕਰਣ ਸਮਝਣ ਲਈ ਸਾਹ ਲੈਣਾ ਬੜਾ ਜਰੂਰੀ ਏ)

ਮੈਂ ਆ ਗਿਆ ਵਾਂ। ਚਲੋ ਅੱਗੇ ਚੱਲਨੇ ਆਂ। ਆਪਾਂ ਵੇਖਿਆ ਏ ਪਈ ਪੜਨਾਂਵ ਦਾ ਵਚਨ ਲਈ ਵੀ ਵਿਕਾਰ ਹੁੰਦਾ ਏ ਤੇ ਕਾਰਕ ਲਈ ਵੀ। ਹੁਣ ਆਪਾਂ ਵੇਖਣਾ ਏਂ ਕਿ ਪੜਨਾਂਵ ਦਾ ਵਿਕਾਰ ਲਿੰਗ ਲਈ ਹੁੰਦਾ ਏ ਕਿ ਨਹੀਂ। ਇਸ ਅੜਾਉਣੀ ਲਈ ਹੇਠਲੇ ਵਾਕ ਆਪਣੀ ਮਦਦ ਕਰਨਗੇ:

24. ੳ. ਮੈਂ ਕਿਤਾਬਾਂ ਨਹੀਂ ਪੜ੍ਹਦਾ।

ਅ. ਮੈਂ ਕਿਤਾਬਾਂ ਨਹੀਂ ਪੜ੍ਹਦੀ।

ੲ. ਅਸੀਂ ਕਿਤਾਬਾਂ ਨਹੀਂ ਪੜ੍ਹਦੇ।

ਸ. ਅਸੀਂ ਕਿਤਾਬਾਂ ਨਹੀਂ ਪੜ੍ਹਦੀਆਂ।

ਉਤਲੇ ਵਾਕ (ੳ) ਵਿੱਚ ਵਿੱਚ ਮੈਂ ਬੰਦੇ ਲਈ ਏ ਪਰ (ਅ) ਵਿੱਚ ਜਨਾਨੀ ਲਈ। ਇੰਵੇ ਈ (ੲ) ਵਿੱਚ ਅਸੀਂ ਬੰਦਿਆਂ ਲਈ ਏ ਪਰ (ਸ) ਵਿੱਚ ਜਨਾਨੀਆਂ ਲਈ।

ਮਤਬਲ ਇਹ ਹੋਇਆ ਕਿ ਮੈਂ ਤੇ ਅਸੀਂ ਬਿਨਾਂ ਕਿਸੇ ਵਿਕਾਰ ਦੇ ਬੰਦੇ ਲਈ ਵੀ ਹੋ ਸੱਕਦੇ ਨੇ ਤੇ ਜਨਾਨੀ ਲਈ ਵੀ। ਪਰ ਜੇ ਬੋਲਣ ਵਾਲਾ ਬੰਦਾ ਹੋਵੇਗਾ ਤਾਂ ਵਰਤੋਂ ਬੰਦੇ ਵਾਂਗ ਹੋਵੇਗੀ ਤੇ ਜੇ ਜਨਾਨੀ ਹੋਵੇਗਾ ਤਾਂ ਜਨਾਨੀ ਵਾਂਗ। ਸੋ ਆਪਾਂ ਆਖ ਸੱਕਨੇ ਆਂ ਕਿ ਮੈਂ ਤੇ ਅਸੀਂ

ਦਾ ਭਾਵੇ ਲਿੰਗ ਲਈ ਵਿਕਾਰ ਨਹੀਂ ਹੁੰਦਾ ਪਰ ਇਹਨਾਂ ਦੀ ਵਰਤੋਂ ਪੁਲਿੰਗ ਤੇ ਇਸਤਰੀਲਿੰਗ ਹੁੰਦੀ ਏ। ਯਾਨੀ ਕਿ ਇਹਨਾਂ ਦਾ ਲਿੰਗ ਹੁੰਦਾ ਜਰੂਰ ਏ। ਇੰਞੇ ਈ ਜਿਵੇਂ ਉਹ ਇੱਕ ਲਈ ਵੀ ਵਰਤਿਆ ਜਾਂਦਾ ਏ ਤੇ ਇੱਕ ਤੋਂ ਵੱਧ ਲਈ ਵੀ।

ਆਪਾਂ ਕਈ ਨਾਂਵ ਵੀ ਇਹੋ ਜਿਹੇ ਵੇਖੇ ਸਨ ਜਿੰਨਾਂ ਦਾ ਲਿੰਗ ਲਈ ਵਿਕਾਰ ਨਹੀਂ ਹੁੰਦਾ ਪਰ ਉਹਨਾਂ ਦਾ ਲਿੰਗ ਹੁੰਦਾ ਜਰੂਰ ਏ। ਆਪਾਂ ਕਣਕ ਸ਼ਬਦ ਵੇਖਿਆ ਸੀ। ਕਣਕ ਇਸਤਰੀਲਿੰਗ ਹੈ ਪਰ ਇਸ ਤੋਂ ਕਣਕਾ ਨਹੀਂ ਬਣ ਸੱਕਦਾ। ਤੇ ਨਾ ਹੀ ਇਸ ਦੀ ਵਰਤੋਂ ਪੁਲਿੰਗ ਵਾਂਗ ਹੋ ਸੱਕਦੀ ਏ, ਜਿਵੇਂ ਕਿ ਹੇਠਲੇ ਗਲਤ ਵਾਕਾਂ ਤੋਂ ਪਤਾ ਲੱਗਦਾ ਏ:

25. ੳ. ਕਣਕ ਚੰਗੀ ਏ।

ਅ. *ਕਣਕਾ ਚੰਗਾ ਏ।

ਸੋ ਆਪਾਂ ਫਿਰ ਵੇਖਦੇ ਹਾਂ ਕਿ ਮੈਂ ਤੇ ਅਸੀਂ ਦੀਆਂ ਆਦਤਾਂ ਨਾਵਾਂ ਵਰਗੀਆਂ ਨੇ। ਇਸ ਲਈ ਇਹ ਪੜਨਾਂਵ ਨੇ। ਤੂੰ, ਤੁਸੀਂ, ਉਹ, ਤੇ ਉਹ (ਬਹੁਵਚਨ) ਦਾ ਸੁਭਾਅ ਵੀ ਮੈਂ ਤੇ ਅਸੀਂ ਵਾਂਗ ਈ ਏ। ਇਹ ਗੱਲ ਅਸੀਂ ਹੇਠਲੇ ਵਾਕਾਂ ਦਾ ਟਾਕਰਾ (24) ਵਾਲੇ ਵਾਕਾਂ ਨਾਲ ਕਰ ਕੇ ਵੇਖ ਸੱਕਦੇ ਹਾਂ:

26. ੳ. ਤੂੰ ਕਿਤਾਬਾਂ ਨਹੀਂ ਪੜ੍ਹਦਾ।

ਅ. ਤੂੰ ਕਿਤਾਬਾਂ ਨਹੀਂ ਪੜ੍ਹਦੀ।

ੲ. ਤੁਸੀਂ ਕਿਤਾਬਾਂ ਨਹੀਂ ਪੜ੍ਹਦੇ।

ਸ. ਤੁਸੀਂ ਕਿਤਾਬਾਂ ਨਹੀਂ ਪੜ੍ਹਦੀਆਂ।

27. ੳ. ਉਹ ਕਿਤਾਬਾਂ ਨਹੀਂ ਪੜ੍ਹਦਾ।

ਅ. ਉਹ ਕਿਤਾਬਾਂ ਨਹੀਂ ਪੜ੍ਹਦੀ।

ੲ. ਉਹ ਕਿਤਾਬਾਂ ਨਹੀਂ ਪੜ੍ਹਦੇ।

ਸ. ਉਹ ਕਿਤਾਬਾਂ ਨਹੀਂ ਪੜ੍ਹਦੀਆਂ।

ਸੋ, ਆਪਾਂ ਵੇਖਦੇ ਹਾਂ ਕਿ ਮੈਂ, ਅਸੀਂ, ਤੂੰ, ਤੁਸੀਂ, ਉਹ, ਤੇ ਉਹ (ਬਹੁਵਚਨ) ਲਿੰਗ ਦਾ ਪ੍ਰਗਟਾਵਾ ਵੀ ਕਰਦੇ ਨੇ ਤੇ ਵਚਨ ਦਾ ਵੀ। ਸੋ ਇਹ ਨਾਵਾਂ ਵਰਗੇ ਨੇ। ਵਾਕ (17) ਤੋਂ (22) ਵਿੱਚ ਆਪਾਂ ਵੇਖਿਆ ਸੀ ਕਿ ਇਹਨਾਂ ਦਾ ਕਾਰਕ ਲਈ ਵੀ ਵਿਕਾਰ ਹੁੰਦਾ ਏ। ਸੋ ਇਹ ਪੱਕੇ ਨਾਵਾਂ ਵਰਗੇ ਹੋ ਗਏ।

ਤੁਸੀਂ ਹਿਸਾਬ ਲਾ ਲਿਆ ਹੋਣਾ ਏਂ ਕਿ ਮੈਂ ਨਾਵਾਂ ਵਰਗੇ ਆਖ ਰਿਹਾ ਹਾਂ ਨਾਂਵ ਨਹੀਂ। ਇਸ ਦੀ ਵਜ੍ਹਾ ਇਹ ਵੇ ਕਿ ਪੜਨਾਂਵ ਵਾਕ ਦੇ ਉਸ ਹਿੱਸੇ ਲਈ ਆਉਂਦੇ ਨੇ ਜੋ ਨਾਂਵ ਤੋਂ ਬਣਦਾ ਏ ਪਰ ਇਹ ਨਾਂਵ ਨਹੀਂ। ਚਲੋ ਇਸ ਗੰਢ ਨੂੰ ਵੀ ਖੋਹਲੀਏ:

28. ੳ. ਕਾਲੇ ਰੰਗ ਦਾ ਇੱਕ ਬੜਾ ਵੱਡਾ ਹਰਨ ਸ਼ਹਿਰ ਆਣ ਵੜਿਆ।

ਅ. ਉਹ ਜੰਗਲ 'ਚੋਂ ਭੱਜ ਕੇ ਆਇਆ ਸੀ।

ਵੇਖੋ ਕਿ (ਅ) ਵਾਕ ਵਾਲਾ ਉਹ (ੳ) ਵਾਕ ਦੇ ਸੱਤ ਸ਼ਬਦਾਂ 'ਕਾਲੇ ਰੰਗ ਦਾ ਇੱਕ ਬੜਾ ਵੱਡਾ ਹਰਨ' ਦੀ ਥਾਂ ਆਇਆ ਏ। ਹੇਠਲਾ ਵਾਕ ਦੱਸਦਾ ਏ ਕਿ ਇਹ ਇਕੱਲੇ ਹਰਨ ਦੀ ਥਾਂ ਨਹੀਂ ਆਇਆ।

29. *ਕਾਲੇ ਰੰਗ ਦਾ ਇੱਕ ਬੜਾ ਵੱਡਾ ਉਹ ਜੰਗਲ 'ਚੋਂ ਭੱਜ ਕੇ ਆਇਆ ਸੀ।

(29) ਵਾਕ ਵਿੱਚ ਆਪਾਂ ਉਹ ਨੂੰ (28.ੳ.) ਵਾਕ ਵਿਚਲੇ ਇਕੱਲੇ ਹਰਨ ਦੀ ਥਾਂ ਰੱਖ ਕੇ ਵੇਖਿਆ ਏ ਪਰ ਵਾਕ ਗਲਤ ਬਣਿਆਂ ਏਂ। ਸੋ ਪੜਨਾਂਵ ਦੀ ਇਹ ਪਰਿਭਾਸ਼ਾ ਠੀਕ ਨਹੀਂ ਕਿ ਪੜਨਾਂਵ ਨਾਂਵਾਂ ਦੀ ਥਾਂ ਆਉਂਦੇ ਨੇ। ਪੜਨਾਂਵ ਵਾਕ ਦੇ ਉਸ ਹਿੱਸੇ ਦੀ ਥਾਂ ਆਉਂਦੇ ਨੇ ਜਿਹੜਾ ਨਾਂਵ ਦੇ ਦੁਆਲੇ ਬਣਿਆ ਹੁੰਦਾ ਏ। (28.ੳ.) ਵਾਕ ਵਿਚਲਾ ਸੱਤ ਸ਼ਬਦਾਂ ਦਾ ਹਿੱਸਾ ਕਾਲੇ ਰੰਗ ਦਾ ਇੱਕ ਬੜਾ ਵੱਡਾ ਹਰਨ ਸ਼ਬਦ ਹਰਨ ਦੇ ਦੁਆਲੇ ਉਸਰਿਆ ਹੈ। ਵਾਕ ਇਸ ਤਰ੍ਹਾਂ ਦੇ ਹਿੱਸਿਆਂ ਤੋਂ ਬਣਦੇ ਨੇ ਤੇ ਇਹਨਾਂ ਹਿੱਸਿਆਂ ਨੂੰ ਵਾਕੰਸ਼ ਆਖਦੇ ਨੇ। ਜਿਹੜਾ ਵਾਕੰਸ਼ ਨਾਂਵ ਦੇ ਦੁਆਲੇ ਬਣੇ ਉਹ ਨਾਂਵ ਵਾਕੰਸ਼, ਜਿਹੜਾ ਕਿਰਿਆ ਦੇ ਦੁਆਲੇ ਬਣੇ ਉਹ ਕਿਰਿਆ ਵਾਕੰਸ਼ ਵਗੈਰਾ ਵਗੈਰਾ। ਆਪਾਂ ਕਿਸੇ ਅਗਲੇ ਪਾਠ ਵਿੱਚ ਵਾਕੰਸ਼ ਦਾ ਵੀ ਅੱਗਾ-ਪਿੱਛਾ ਚੰਗੀ ਤਰ੍ਹਾਂ ਫੋਲਾਂਗੇ ਤੇ ਵੇਖਾਂਗੇ ਕਿ ਵਾਕ ਵਿੱਚ ਕਿਹੜੇ-ਕਿਹੜੇ ਵਾਕੰਸ਼ ਹੁੰਦੇ ਨੇ। ਹਾਲੇ

ਆਪਾਂ ਪੜਨਾਂਵ ਦੀ ਪਰਿਭਾਸ਼ਾ ਇੰਞ ਕਰ ਸੱਕਦੇ ਆਂ ਕਿ ਪੜਨਾਂਵ ਉਹ ਸ਼ਬਦ ਹੁੰਦੇ ਨੇ ਜਿਹੜੇ ਨਾਂਵ ਵਾਕੰਸ਼ ਦੀ ਥਾਂ ਆਉਂਦੇ ਨੇ। ਜਿਵੇਂ (28.ੳ.) ਵਿੱਚ ਸੱਤ ਸ਼ਬਦਾਂ ਦਾ ਹਿੱਸਾ 'ਕਾਲੇ ਰੰਗ ਦਾ ਇੱਕ ਬੜਾ ਵੱਡਾ ਹਰਨ' ਇੱਕ ਵਾਕੰਸ਼ ਹੈ ਤੇ (28.ਅ.) ਵਿੱਚ ਉਹ ਇਸ ਸੱਤਾਂ ਸ਼ਬਦਾਂ ਵਾਲੇ ਵਾਕੰਸ਼ ਦੀ ਥਾਂ ਆਇਆ ਪੜਨਾਂਵ ਏ।

ਪਵਨਾਂਵ ਦੇ ਸਬੰਧ ਵਿੱਚ ਬੱਸ ਇੱਕ ਛੋਟੀ ਜਿਹੀ ਗੱਲ ਹੋਰ ਇਸ ਪਾਠ 'ਚ। ਆਪਾਂ ਵੇਖਿਆ ਏ ਕਿ ਵਾਕ ਦੇ ਹਿੱਸਿਆਂ ਨੂੰ ਵਾਕੰਸ਼ ਆਂਹਦੇ ਨੇ। ਤੇ ਆਪਾਂ ਵੇਖਿਆ ਏ ਕਿ (28.ੳ.) ਵਿੱਚ 'ਕਾਲੇ ਰੰਗ ਦਾ ਇੱਕ ਬੜਾ ਵੱਡਾ ਹਰਨ' ਸੱਤ ਸ਼ਬਦਾਂ ਦਾ ਵਾਕੰਸ਼ ਏ। ਪਰ ਜ਼ਰੂਰੀ ਨਹੀਂ ਕਿ ਵਾਕੰਸ਼ ਇੱਕ ਤੋਂ ਵੱਧ ਸ਼ਬਦਾਂ ਦਾ ਹੋਵੇ। ਵਾਕੰਸ਼ ਇੱਕ ਸ਼ਬਦ ਦਾ ਵੀ ਹੋ ਸੱਕਦਾ ਏ। ਆਹ ਵੇਖੋ:

30. ੳ. ਮਿਲਖਾ ਬੜਾ ਤੇਜ਼ ਭੱਜਦਾ ਸੀ।

ਅ. ਉਹ ਹਵਾ ਹੋ ਜਾਂਦਾ ਸੀ।

ਆਪਾਂ ਵੇਖਦੇ ਆਂ ਕਿ (30.ਅ.) ਵਿਚਲਾ 'ਉਹ' (30.ੳ.) ਦੇ ਇਕੱਲੇ ਸ਼ਬਦ 'ਮਿਲਖਾ' ਵਾਸਤੇ ਆਇਆ ਏ। ਜੇ 'ਮਿਲਖਾ' ਦੇ ਨਾਲ ਕੁਝ ਹੋਰ ਵੀ ਹੁੰਦਾ ਤਾਂ ਵੀ 'ਉਹ' ਹੀ ਆਉਣਾ ਸੀ। ਜਿਵੇਂ (31) ਵਿੱਚ ਏ:

31. ੳ. ਭਾਰਤ ਦਾ ਖਿਡਾਰੀ ਮਿਲਖਾ ਬੜਾ ਤੇਜ਼ ਭੱਜਦਾ ਸੀ।

ਅ. ਉਹ ਹਵਾ ਹੋ ਜਾਂਦਾ ਸੀ।

ਮਤਬਲ ਇਹ ਹੋਇਆ ਕਿ ਇਕੱਲੇ 'ਮਿਲਖਾ' ਲਈ ਵੀ 'ਉਹ' ਤੇ 'ਭਾਰਤ ਦਾ ਖਿਡਾਰੀ ਮਿਲਖਾ' ਲਈ ਵੀ ਇਕੱਲਾ 'ਉਹ'।

ਆਪਾਂ ਇਸ ਤੋਂ ਇਹ ਨਤੀਜਾ ਕੱਢਨੇ ਆਂ ਕਿ ਉਤਲੇ ਵਾਕਾਂ ਵਿੱਚ ਵਾਕ ਦੇ ਹਿੱਸੇ ਵੱਜੋਂ (30.ੳ.) ਵਾਲ 'ਮਿਲਖਾ' ਤੇ (31.ੳ.) ਵਾਲੇ ਚਾਰ ਸ਼ਬਦ 'ਭਾਰਤ ਦਾ ਖਿਡਾਰੀ ਮਿਲਖਾ' ਦਾ ਇੱਕੋ ਜਿਹਾ ਕੰਮ ਏ, ਜਾਂ ਬਰਾਬਰ ਨੇ। ਸੋ 'ਮਿਲਖਾ' ਵੀ ਵਾਕੰਸ਼ ਏ ਤੇ 'ਭਾਰਤ ਦਾ ਖਿਡਾਰੀ ਮਿਲਖਾ' ਚਾਰੇ ਸ਼ਬਦ ਮਿਲ ਕੇ ਵੀ 'ਮਿਲਖਾ' ਦੇ ਬਰਾਬਰ ਦਾ ਵਾਕੰਸ਼ ਈ ਨੇ। 'ਉਹ' ਵੀ ਸਾਨੂੰ ਇਹੀ ਦੱਸਦਾ ਏ। ਆਪਾਂ ਵੇਖਿਆ ਸੀ ਕਿ 'ਉਹ' ਵਾਕੰਸ਼ ਦੀ ਥਾ ਆਉਂਦਾ ਏ। ਸੋ 'ਉਹ' ਜਿਸ ਦੀ ਥਾਂ ਆਵੇ ਉਹ ਵਾਕੰਸ਼। ਇੱਕ 'ਉਹ' ਹੋਰ ਵੀ ਏ, ਜਿਵੇਂ 'ਉਹ ਕਿਤਾਬ' ਵਿੱਚ। ਇਸ ਦੀ ਗੱਲ ਫਿਰ ਕਰਾਂਗੇ। ਹਾਲੇ ਇੰਞ ਈ ਸਮਝ ਲਈਏ ਜਿਵੇਂ ਵੱਟ ਦਾ ਮਤਬਲ ਗਰਮੀ ਵੀ ਹੁੰਦਾ ਏ ਤੇ ਪੈਲੀ ਦੀ ਬੰਨੀ ਵੀ। ਇੰਞ ਵੱਟ ਇੱਕ ਹੋ ਕੇ ਵੀ ਦੋ ਨੇ। ਹਾਲੇ ਉਹ ਦੇ ਇਸ ਮਾਮਲੇ ਨੂੰ ਵੀ ਇੰਞ ਈ ਸਮਝ ਲਈਏ।

**ਇਸ ਪਾਠ ਵਿੱਚ ਆਪਾਂ ਕੀ ਸਿੱਖਿਆ ਏ:** ਆਪਾਂ ਇਹ ਸਿੱਖਿਆ ਏ ਕਿ ਭਾਸ਼ਾ ਵਿੱਚ ਕੁਝ ਸ਼ਬਦ ਅਜਿਹੇ ਹੁੰਦੇ ਨੇ ਜਿਹੜੇ ਇਕੱਲੇ-ਇਕੱਲੇ ਕਈ ਸ਼ਬਦਾਂ ਦੀ ਥਾਂ ਆ ਸੱਕਦੇ ਨੇ। ਜਾਂ ਇੰਞ ਆਖ ਸੱਕਨੇ ਆਂ ਕਿ ਵਾਕ ਦੇ ਪੂਰੇ ਹਿੱਸੇ ਦੀ ਥਾਂ ਇਕੱਲਾ ਸ਼ਬਦ ਆਉਂਦਾ ਏ। ਇਹਨਾਂ ਸ਼ਬਦਾਂ ਨੂੰ ਪੜ-ਰੂਪ ਆਖਦੇ ਨੇ। ਆਪਾਂ ਸੌਖਾ ਕਰਨ ਲਈ ਇਹਨਾਂ ਨੂੰ ਪੜੀਏ ਵੀ ਆਖ ਸੱਕਦੇ ਹਾਂ । ਇਹਨਾਂ ਪੜੀਆਂ ਵਿੱਚੋਂ ਇੱਕ ਨਸਲ ਇਹੋ ਜਿਹੀ ਏ ਜਿਹੜੀ ਵਾਕ ਦੇ ਉਹਨਾਂ ਹਿੱਸਿਆਂ ਦੀ ਥਾਂ ਆਉਂਦੇ ਨੇ ਜਿਹੜੇ ਨਾਂਵ ਸ਼ਬਦ ਦੇ ਆਲੇ-ਦੁਆਲੇ ਬਣੇ ਹੁੰਦੇ ਨੇ। ਇਸ ਨਸਲ ਦੇ ਪੜੀਆਂ ਨੂੰ ਪੜਨਾਂਵ ਆਖਦੇ ਨੇ। ਕੁਝ ਪੜਨਾਂਵ ਅਜਿਹੇ ਵੀ ਹੁੰਦੇ ਨੇ ਜਿਹੜੇ ਵਾਕ ਦੇ ਕਿਸੇ ਹੋਰ ਹਿੱਸੇ ਦੀ ਥਾਂ ਤਾਂ ਨਹੀਂ ਆਉਂਦੇ ਪਰ ਬੋਲਣ ਵਾਲੇ, ਸੁਣਨ ਵਾਲੇ ਜਾਂ ਜਿਸ ਬਾਰੇ ਗੱਲ ਹੁੰਦੀ ਪਈ ਹੋਵੇ ਉਸ ਵੱਲ ਉਂਗਲੀ ਕਰਦੇ ਨੇ; ਸਿਆਣਿਆਂ ਦੀ ਔਖੀ ਭਾਸ਼ਾ 'ਚ ਆਖਾਂਗੇ ਕਿ ਸੰਕੇਤ ਕਰਦੇ ਨੇ। ਸੋ ਇਹ ਜੇ ਪੜੀਆਂ ਤੇ ਪੜਨਾਂਵ-ਕਥਾ ਦਾ ਪਹਿਲਾ ਕਾਂਡ। ਆਸ ਕਰਨਾ ਵਾਂ ਕਿ ਇਸ ਨੇ ਤੁਹਾਨੂੰ ਬਹੁਤਾ ਤੰਗ ਨਹੀਂ ਕੀਤਾ ਹੋਵੇਗਾ। ਜੇ ਕੀਤਾ ਹੋਵੇ ਤਾਂ ਮੈਨੂੰ ਰੁੱਕਾ ਜਰੂਰ ਘੱਲਣਾ। ਮੇਰਾ ਪਤਾ ਇਸ ਪੋਥੀ ਦੀ ਕੰਡ 'ਤੇ ਵੇ।

ਉਹੋ! ਇਹਨਾਂ ਪੜੀਆਂ ਬਾਰੇ ਇੱਕ ਗੱਲ ਤੇ ਹੁਣ ਯਾਦ ਆਈ ਏ।

ਆਪਾਂ ਇਹ ਆਖਨੇ ਪਏ ਆਂ ਪਈ ਪੜੀਏ ਉਹ ਸ਼ਬਦ ਹੁੰਦੇ ਨੇ ਜਿਹੜੇ ਵਾਕ ਦੇ ਇੱਕ ਪੂਰੇ ਹਿੱਸੇ ਦੀ ਥਾਂ ਮੱਲ ਸੱਕਦੇ ਨੇ। ਇਹ ਤੇ ਮੈਂ ਭੁੱਲ ਈ ਗਿਆ ਸਾਂ ਕਿ ਇੱਕ ਪੜੀਆ ਅਜਿਹਾ ਵੀ ਏ ਜਿਹੜਾ ਪੂਰੇ ਵਾਕ ਦੀ ਥਾਂ ਮੱਲ ਸੱਕਦਾ ਏ। ਇਸ ਦਾ ਪਤਾ ਆਪਾਂ ਨੂੰ ਇਹਨਾਂ ਵਾਕਾਂ ਤੋਂ ਲੱਗੇਗਾ:

32ੳ. ਕਿਸੇ ਵੇਲੇ ਪੰਜਾਬ ਦੁਨੀਆਂ ਦੀ ਸਭ ਤੋਂ ਅਮੀਰ ਥਾਂ ਸੀ।

ਅ. ਇਹ ਸੱਚ ਏ।

ਵਾਕ (32ਅ) ਵਿਚਲਾ ਇਹ ਪੂਰੇ (32ੳ) ਵਾਕ ਲਈ ਆਇਆ ਏ। (32ਅ) ਦੇ ਇਹ ਦਾ ਮਤਬਲ ਇਹ ਵੇ ਕਿ 'ਕਿਸੇ ਵੇਲੇ ਪੰਜਾਬ ਦੁਨੀਆਂ ਦੀ ਸਭ ਤੋਂ ਅਮੀਰ ਥਾਂ ਸੀ'। ਸੋ ਹੁਣ ਅਸੀਂ ਆਖ ਸੱਕਨੇ ਆਂ ਕਿ (32ਅ) ਵਾਕ ਵਿੱਚ ਇਹ ਪੜੀਆ ਏ। ਨਵਾਂ ਬਾਲ ਜੰਮੇਂ ਤਾਂ

ਉਹਦਾ ਨਾਂ ਤੇ ਰੱਖਣਾ ਈ ਹੁੰਦਾ ਏ। ਜਿਹੜਾ ਪੜੀਆ ਵਾਕ ਦੀ ਥਾਂ ਆਵੇ ਆਪਾਂ ਉਹਦਾ ਨਾਂ ਪੜਵਾਕੀਆ ਰੱਖ ਲਈਨੇ ਆਂ। ਸੋ (32ਅ) ਵਿਚਲਾ ਇਹ ਪੜਵਾਕੀਆ ਏ। ਮੈਨੂੰ ਤੇ ਪੜਨਾਂਵ ਨੂੰ ਵੀ ਪੜਨਾਂਵ ਦੀ ਥਾਂ ਪੜਨਾਂਵੀਆਂ ਆਖਣਾ ਵੱਧ ਸੁਹਣਾ ਲੱਗਦਾ ਏ। ਖੈਰ, ਸੁਹਣੇ ਹੋਣ ਨਾਲੋਂ ਸਿਆਣੇ ਹੋਣ ਨਾਲ ਔਕੜਾਂ ਘੱਟ ਆਉਂਦੀਆਂ ਨੇ ਇਸ ਕਰਕੇ ਆਪਾਂ ਇਸ ਸੁਹਣੇ ਦੇ ਚੱਕਰ ਤੋਂ ਬਚੀਏ ਤੇ ਅੱਗੇ ਟੁਰੀਏ। ਆਪਣਾ ਪੰਧ ਵਾਹਵਾ ਏ ਹਾਲੇ ਤੇ ਦੁਪਹਿਰ ਢਲ ਗਈ ਏ।

*****

# ਪਾਠ - 5

# ਸ਼ਬਦ ਸ਼੍ਰੈਣੀ ਤਿੰਨ - ਕਿਰਿਆ

ਚਲੋ ਕਿਰਿਆ ਦੇ ਚਲਿੱਤਰਾਂ 'ਤੇ ਝਾਤੀ ਮਾਰੀਏ।

ਆਪਾਂ ਦੂਜੇ ਪਾਠ (ਸ਼ਬਦਾਂ ਦੇ ਚਲਿੱਤਰ - ਸ਼ਬਦ ਸ਼੍ਰੈਣੀਆਂ) 'ਚ ਈ ਵੇਖ ਲਿਆ ਸੀ ਕਿ ਕਿਰਿਆ ਸ਼ਬਦ ਨਾਂਵ ਸ਼ਬਦਾਂ ਨਾਲੋਂ ਇੱਕ ਗੱਲੇ ਵੱਖਰੇ ਹੁੰਦੇ ਨੇ ਕਿ ਨਾ ਇਹ ਬੰਦੇ ਹੁੰਦੇ ਨੇ ਤੇ ਨਾ ਜਨਾਨੀਆਂ। ਆਪਾਂ ਓਥੇ ਆਹ ਪੰਗਤੀ ਲਿਖੀ ਸੀ:

ਖੁਸਰੇ ਸ਼ਬਦ- ਪੜ੍ਹ, ਗਾ, ਹੱਸ, ਰੋ, ਨੱਚ, ਸੌਂ, ਚੱਲ, ਜਾ, ਆ।

ਤੇ ਆਪਾਂ ਲਿਖਿਆਂ-ਪੜ੍ਹਿਆਂ (ਮਤਬਲ ਕਿ ਜਿੰਨ੍ਹਾਂ ਨੂੰ ਓਨਾ ਈ ਪਤਾ ਹੁੰਦਾ ਏ ਜਿੰਨਾਂ ਉਹਨਾਂ ਨੇ ਲਿਖਿਆ ਹੋਇਆ ਪੜ੍ਹਿਆ ਹੋਵੇ) ਵਾਂਗ ਆਖਿਆ ਸੀ ਕਿ ਇਹਨਾਂ ਸ਼ਬਦਾਂ ਦਾ ਕੋਈ ਲਿੰਗ ਨਹੀਂ ਹੁੰਦਾ। ਪਰ ਹਰ ਨਾਂਵ ਦਾ ਲਿੰਗ ਹੁੰਦਾ ਏ, ਜਿਵੇਂ ਮੇਜ ਪੁਲਿੰਗ ਏ ਤੇ ਕੁਰਸੀ ਇਸਤਰੀਲਿੰਗ, ਨੱਕ (ਤੇ ਸੁਰਖੀ ਵਾਲਾ ਮੱਥਾ ਵੀ) ਪੁਲਿੰਗ ਏ ਤੇ ਮੁੱਛ (ਤੇ ਦਾਹੜੀ ਵੀ) ਇਸਤਰੀਲਿੰਗ, ਵਗੈਰਾ-ਵਗੈਰਾ। ਪਰ ਪੜ੍ਹ, ਗਾ, ਹੱਸ, ਰੋ, ਨੱਚ, ਸੌਂ, ਚੱਲ, ਜਾ, ਆ ਸ਼ਬਦਾਂ ਦਾ ਕੋਈ ਲਿੰਗ ਨਹੀਂ। ਪਰ ਚਲੋ ਆਪਾਂ ਕਿਸੇ ਦੀਆਂ ਘਾਟਾਂ ਕਿ ਗਿਨਾਉਣੀਆਂ ਨੇ ਆਪਾਂ ਉਹ ਚੀਜ਼ਾਂ ਵੇਖਨੇ ਆਂ ਜੋ ਕਿਰਿਆ ਸ਼ਬਦਾਂ ਕੋਲ ਹੁੰਦੀਆਂ ਨੇ।

ਆਪਾਂ ਦੂਜੇ ਪਾਠ ਵਿੱਚ ਇਹ ਵੀ ਵੇਖਿਆ ਸੀ ਕਿ ਪੜ੍ਹ, ਗਾ, ਹੱਸ, ਰੋ, ਨੱਚ, ਸੌਂ, ਚੱਲ, ਜਾ, ਆ ਨਾਲ ਆਉਣ ਵਾਲੇ ਸਮੇਂ ਵਾਲਾ '-ਗਾ' ਲੱਗ ਸੱਕਦਾ ਏ - ਪੜ੍ਹ+ਗਾ=ਪੜ੍ਹੇਗਾ, ਗਾ+ਗਾ=ਗਾਵੇਗਾ, ਹੱਸ+ਗਾ=ਹੱਸੇਗਾ, ਰੋ+ਗਾ=ਰੋਵੇਗਾ, ਨੱਚ+ਗਾ=ਨੱਚੇਗਾ, ਸੌਂ+ਗਾ=ਸੌਂਵੇਂਗਾ, ਚੱਲ+ਗਾ=ਚੱਲੇਗਾ, ਜਾ+ਗਾ=ਜਾਵੇਗਾ, ਤੇ ਆ+ਗਾ=ਆਵੇਗਾ (ਇਹ ਗੱਲ ਆਪਾਂ ਹਾਲੇ ਕਿਸੇ ਹੋਰ ਪਾਠ 'ਚ ਕਰਨੀ ਏਂ ਕਿ ਆ+ਗਾ=ਆਵੇਗਾ ਕਿਉਂ ਹੁੰਦਾ ਏ ਤੇ ਆਗਾ ਕਿਉਂ ਨਹੀਂ ਹੁੰਦਾ)। ਆਪਾਂ ਇਹ ਵੀ ਵੇਖਿਆ ਸੀ ਕਿ ਇਹ -ਗਾ ਨਾਂਵ ਸ਼ਬਦਾਂ ਨਾਲ ਨਹੀਂ ਲੱਗ ਸੱਕਦਾ; ਜਿਵੇਂ ਡੰਡਾ ਦਾ ਡੰਡਾਗਾ ਨਹੀਂ ਹੋ ਸੱਕਦਾ। ਇਸ ਲਈ ਆਪਾਂ ਆਖ ਸੱਕਦੇ ਆਂ ਕਿ ਕਿਰਿਆ ਸ਼ਬਦਾਂ ਦਾ -ਗਾ ਲਈ ਵਿਕਾਰ ਹੁੰਦਾ ਏ ਪਰ ਨਾਂਵ ਸ਼ਬਦਾਂ ਦਾ ਨਹੀਂ।

ਵਿਆਕਰਣਕਾਰ ਆਖਦੇ ਨੇ ਕਿ -ਗਾ ਭਵਿੱਖਤ ਕਾਲ (ਆਉਣ ਵਾਲੇ ਸਮੇਂ) ਦਾ ਪਤਾ ਦੇਣ ਵਾਲੀ ਸ਼ੈ ਵੇ। ਕਾਲ ਦਾ ਮਤਬਲ ਸਮਾਂ ਏਂ ਪਰ ਵਿਆਕਰਣ ਵਿੱਚ ਜਰੂਰੀ ਨਹੀਂ ਕਿ ਇੱਕ ਕਾਲ ਇੱਕੋ ਸਮੇਂ ਲਈ ਵਰਤਿਆ ਜਾਵੇ। ਮਿਸਾਲ ਲਈ, 'ਭੁਪਿੰਦਰ ਕੱਲ੍ਹ ਦਿੱਲੀ ਜਾ ਰਿਹਾ ਏ' ਵਾਕ ਵਿਚਲਾ 'ਏ' ਆਮ ਤੌਰ 'ਤੇ ਵਰਤਮਾਨ (ਚੱਲਦੇ) ਸਮੇਂ ਲਈ ਹੁੰਦਾ ਏ ਪਰ ਏਥੇ ਇਹ ਆਉਣ ਵਾਲੇ ਸਮੇਂ 'ਚ ਹੋਣ ਵਾਲੀ ਕਾਰਵਾਈ ਦਾ ਪਤਾ ਦੇਂਦਾ ਏ। ਆਪਾਂ ਕਾਲ ਤੇ ਸਮੇਂ ਦੇ ਨਾਤੇ ਬਾਰੇ ਫਿਰ ਕਦੀ ਗੱਲ ਕਰਾਂਗੇ। ਹਾਲੇ ਆਪਾਂ ਕਿਰਿਆ ਦੇ ਚਲਿੱਤਰਾਂ ਦੀ ਰਪਟ ਲਿਖਨੇ ਪਏ ਆਂ।

ਆਪਾਂ -ਗਾ ਦੀ ਮਦਦ ਨਾਲ ਵੇਖਿਆ ਏ ਕਿ ਕਿਰਿਆ ਦਾ ਕਾਲ ਲਈ ਵਿਕਾਰ ਹੁੰਦਾ ਏ। ਹੁਣ ਆਪਾਂ ਇੱਕ ਹੋਰ ਚੀਜ ਵੇਖਨੇ ਆਂ ਜਿਸ ਲਈ ਕਿਰਿਆ ਦਾ ਵਿਕਾਰ ਹੁੰਦਾ ਏ। ਆਓ ਹੇਠਲੇ ਵਾਕਾਂ 'ਤੇ ਧਿਆਨ ਨਾਲ ਝਾਤੀ ਮਾਰੀਏ:

1ੳ. ਬਾਲ ਘਰ ਜਾਂਦਾ ਏ।

1ਅ. ਬਾਲ ਘਰ ਗਿਆ ਏ।

ਪਹਲਿਾ ਵਾਕ (1ੳ) ਸਾਨੂੰ ਦੱਸਦਾ ਏ ਪਈ ਜਾਣ ਦੀ ਕਾਰਵਾਈ ਹਾਲੇ ਪੂਰੀ ਨਹੀਂ ਹੋਈ। ਦੂਜਾ ਵਾਕ ਦੱਸਦਾ ਏ ਪਈ ਜਾਣ ਦੀ ਕਾਰਵਾਈ ਪੂਰੀ ਹੋ ਗਈ ਏ। ਏਥੇ ਇੱਕ ਧਿਆਨ ਦੇਣ ਵਾਲੀ ਗੱਲ ਇਹ ਵੇ ਕਿ ਦੁਹਾਂ ਵਾਕਾਂ ਵਿੱਚ ਕਾਲ ਇੱਕੋ ਈ ਏ। ਕਾਰਵਾਈ ਹੁਣ ਚੱਲਦੇ ਜਾਂ ਵਰਤਮਾਨ ਸਮੇਂ 'ਚ ਹੁੰਦੀ ਪਈ ਏ। ਇਸ ਲਈ ਇਹਨੂੰ ਵਰਤਮਾਨ ਕਾਲ ਆਖਦੇ ਨੇ। ਇਹਨਾਂ ਵਾਕਾਂ ਵਿਚਲਾ 'ਏ' ਇਸ ਵਰਤਮਾਨ ਕਾਲ ਦਾ ਪਤਾ ਦੇਂਦਾ ਏ। ਹੇਠਲੇ ਵਾਕ ਸਾਨੂੰ ਇਹ ਗੱਲ ਸਮਝਣ ਵਿੱਚ ਹੋਰ ਮਦਦ ਕਰਨਗੇ:

2ੳ. ਬਾਲ ਘਰ ਜਾਂਦਾ ਸੀ।

2ਅ. ਬਾਲ ਘਰ ਗਿਆ ਸੀ।

ਇਹਨਾਂ ਵਾਕਾਂ (2ੳ ਤੇ 2ਅ) ਵਿਚਲਾ 'ਸੀ' ਪਤਾ ਦੇਂਦਾ ਏ ਕਿ ਕਾਰਵਾਈ ਹੁਣ ਚੱਲਦੇ/ਵਰਤਮਾਨ ਸਮੇਂ 'ਚ ਨਹੀਂ ਬੀਤੇ ਸਮੇਂ 'ਚ ਹੋਈ ਸੀ। ਇਸ ਲਈ ਇਹਨਾਂ ਵਾਕਾਂ ਵਿਚਲਾ ਕਾਲ ਭੂਤ ਕਾਲ (ਭੂਤ ਦਾ ਮਤਬਲ ਬੀਤਿਆ) ਅਖਵਾਂਦਾ ਏ ਤੇ ਇਹਨਾਂ ਵਾਕਾਂ ਵਿਚਲਾ 'ਸੀ' ਭੂਤ ਕਾਲ ਦਾ ਪਤਾ ਦੇਂਦਾ ਏ। ਤਾਂ ਈ ਤੇ ਆਂਹਦੇ ਨੇ ਪਈ ਉਹਨੂੰ ਭੂਤ ਚੰਬੜ ਗਿਆ ਏ। ਮਤਬਲ ਇਹ ਹੁੰਦਾ ਏ ਪਈ ਕਿਸੇ ਪੁਰਾਣ ਗੱਲ ਨੇ ਇਹਦੇ ਸਿਰ ਦੀ ਤਾਲਾਬੰਦੀ ਕਰ ਦਿੱਤੀ ਏ।

ਉਤਲੇ ਪਹਿਲੇ ਦੋ ਵਾਕਾਂ (1ੳ ਤੇ 1ਅ) ਤੇ ਉਹਨਾਂ ਤੋਂ ਪਿਛਲੇ ਦੋ ਵਾਕਾਂ (2ੳ ਤੇ 2ਅ) ਦਾ ਆਪਸ ਵਿੱਚ 'ਏ' ਤੇ 'ਸੀ' ਦਾ ਈ ਫਰਕ ਏ। ਇਸ ਕਰਕੇ ਇਹਨਾਂ ਵਿਚਲਾ ਕਾਲ ਜਾਂ ਸਮੇਂ ਦਾ ਫਰਕ ਵੀ 'ਏ' ਤੇ 'ਸੀ' ਕਰਕੇ ਈ ਏ। ਸੋ ਆਪਣਾ ਇਹ ਸਿੱਟਾ ਠੀਕ ਏ ਕਿ (1ੳ) ਤੇ (1ਅ) ਵਿਚਲਾ 'ਏ' ਵਰਤਮਾਨ ਕਾਲ ਦਾ ਪਤਾ ਦੇਂਦਾ ਏ ਤੇ (2ੳ ਤੇ 2ਅ) ਵਿਚਲਾ 'ਸੀ' ਭੂਤਕਾਲ ਦਾ ਪਤਾ ਦੇਂਦਾ ਏ। ਚਲੋ ਹੁਣ ਕਾਲ-ਚੱਕਰ ਚੋਂ ਨਿਕਲੀਏ ਤੇ ਆਪਣੀ ਗੱਲ ਵੱਲ ਮੁੜੀਏ। ਕਾਲ ਦੀ ਗੱਲ ਏਥੇ ਇਸ ਕਰਕੇ ਛੇੜਨੀ ਪਈ ਕਿ ਆਪਾਂ ਜਿਹੜੀ ਚੀਜ਼ ਲੱਭਨੇ ਪਏ ਆਂ ਉਸ ਵਿੱਚ ਇਹ ਕਾਲ ਕੋਈ ਰੋਕ-ਟੋਕ ਨਾ ਪਾਵੇ।

ਆਪਾਂ ਵੇਖਿਆ ਸੀ ਕਿ ਵਾਕ

1ੳ. ਬਾਲ ਘਰ ਜਾਂਦਾ ਏ।

ਤੇ ਵਾਕ

1ਅ. ਬਾਲ ਘਰ ਗਿਆ ਏ।

ਵਿੱਚ ਇਹ ਫਰਕ ਏ ਕਿ ਪਹਿਲੇ 'ਚ ਜਾਣ ਦੀ ਕਾਰਵਾਈ ਪੂਰੀ ਨਹੀਂ ਹੋਈ ਤੇ ਦੂਜੇ 'ਚ ਹੋ ਗਈ ਏ। ਇਸ ਕਾਰਵਾਈ ਪੂਰੀ ਨਾ ਹੋਣ ਤੇ ਪੂਰੀ ਹੋਣ ਦਾ ਪਤਾ ਕਿਰਿਆ 'ਜਾ' ਦੇ ਭੇਖਾਂ 'ਜਾਂਦਾ' ਤੇ 'ਗਿਆ' ਤੋਂ ਲੱਗਦਾ ਏ। 'ਜਾਂਦਾ' ਦਾ ਮਤਬਲ ਕਿ ਕਾਰਵਾਈ ਪੂਰੀ ਨਹੀਂ ਹੋਈ ਤੇ 'ਗਿਆ' ਦਾ ਮਤਬਲ ਕਿ ਕਾਰਵਾਈ ਪੂਰੀ ਹੋ ਗਈ ਏ।

ਇਸ ਪੂਰੇ ਨਾ ਹੋਣ ਜਾਂ ਪੂਰੇ ਹੋਣ ਦਾ ਪਤਾ ਦੇਣ ਵਾਲੀ ਚੀਜ਼ ਨੂੰ ਪੱਖ/ਅਵਸਥਾ (Aspect) ਆਖਦੇ ਨੇ। ਜਿਵੇਂ ਹਰ ਨਵੇਂ ਜੰਮੇਂ ਬਾਲ ਦਾ ਨਾਂ ਰੱਖਣਾ ਪੈਂਦਾ ਏ ਏਸੇ ਤਰ੍ਹਾਂ ਵਿਆਕਰਣ ਦੀ ਹਰ ਚੀਜ਼ ਦਾ ਵੀ ਨਾਂ ਰੱਖਣਾ ਪੈਂਦਾ ਏ। ਸੋ ਇਹ ਆਪਣਾ ਨਵਾਂ ਵਿਆਕਰਣ-ਬਾਲ ਪੱਖ ਹੋ ਗਿਆ।

ਆਪਾਂ ਦੋ ਤਰ੍ਹਾਂ ਦੇ ਪੱਖ ਵੇਖੇ ਨੇ ਇੱਕ ਕਾਰਵਾਈ ਪੂਰੀ ਨਾ ਹੋਣ ਦਾ ਪਤਾ ਦੇਂਦਾ ਏ ਤੇ ਦੂਜਾ ਕਾਰਵਾਈ ਪੂਰੀ ਹੋਣ ਦਾ। ਪਹਿਲੇ ਦਾ ਨਾਂ ਅਪੂਰਨ (Imperfect) ਪੱਖ ਤੇ ਦੂਜੇ ਦਾ ਪੂਰਨ (Perfect) ਪੱਖ ਰੱਖਿਆ ਗਿਆ ਏ।

ਸੋ ਆਪਾਂ ਇਹ ਆਖ ਸੱਕਨੇ ਆਂ ਕਿ ਕਿਰਿਆ ਪੱਖ ਲਈ ਵੀ ਭੇਖ ਕਰਦੀ ਏ ਜਾਂ ਕਿਰਿਆ ਦਾ ਪੱਖ ਲਈ ਵਿਕਾਰ ਹੁੰਦਾ ਏ। ਇਸ ਗੱਲ ਨੂੰ ਪੱਕਾ ਸਮਝਣ ਲਈ ਕੁਝ ਹੋਰ ਕਿਰਿਆਵਾਂ ਦਾ ਪੱਖ ਭੇਖ ਵੇਖ ਲੈਂਦੇ ਹਾਂ:

3ੳ. ਪੜ੍ਹ ਤੋਂ ਪੜ੍ਹਦਾ, ਗਾ ਤੋਂ ਗਾਉਂਦਾ, ਹੱਸ ਤੋਂ ਹੱਸਦਾ, ਰੋ ਤੋਂ ਰੋਂਦਾ, ਨੱਚ ਤੋਂ ਨੱਚਦਾ, ਸੌਂ ਤੋਂ ਸੌਂਦਾ, ਚੱਲ ਤੋਂ ਚੱਲਦਾ, ਤੇ ਆ ਤੋਂ ਆਉਂਦਾ ਕੁਝ ਕਿਰਿਆਵਾਂ ਦੇ ਅਪੂਰਨ ਪੱਖ ਵਾਲੇ ਭੇਖ ਨੇ।

3ਅ. ਪੜ੍ਹ ਤੋਂ ਪੜ੍ਹਿਆ, ਗਾ ਤੋਂ ਗਾਇਆ, ਹੱਸ ਤੋਂ ਹੱਸਿਆ, ਰੋ ਤੋਂ ਰੋਇਆ, ਨੱਚ ਤੋਂ ਨੱਚਿਆ, ਸੌਂ ਤੋਂ ਸਵਿਆਂ, ਚੱਲ ਤੋਂ ਚੱਲਿਆ, ਤੇ ਆ ਤੋਂ ਆਇਆ ਉਹਨਾਂ ਈ ਕਿਰਿਆਵਾਂ ਦੇ ਪੂਰਨ ਪੱਖ ਵਾਲੇ ਭੇਖ ਨੇ।

ਇਸ ਗੱਲ ਬਾਰੇ ਕਿਰਿਆ ਦਾ ਨਾਂਵ ਨਾਲ ਟਾਕਰਾ ਕਹਾਣੀ ਨੂੰ ਹੋਰ ਸਾਫ ਕਰ ਦੇਵੇਗਾ।

ਨਾਂਵ ਸ਼ਬਦ ਪੱਖ ਵਾਲਾ ਭੇਖ ਨਹੀਂ ਕਰ ਸੱਕਦੇ। ਹੇਠਲੇ ਸਾਰੇ ਸ਼ਬਦ-ਜੁਟਾਂ 'ਚੋਂ ਬਾਅਦ ਵਾਲੇ ਸ਼ਬਦ ਗਲਤ ਨੇ ਕਿਉਂ ਕਿ (4ੳ) ਵਾਲਿਆਂ ਨਾਵਾਂ ਨੇ ਕਿਰਿਆ ਦੇ ਅਪੂਰਨ ਪੱਖ ਵਾਲੇ ਕੱਪੜੇ ਪਾਏ ਹੋਏ ਨੇ ਤੇ (4ਅ) ਵਾਲਿਆਂ ਨਾਵਾਂ ਨੇ ਪੂਰਨ ਪੱਖ ਦੇ।

4ੳ. ਕੋਠਾ ਤੋਂ *ਕੋਠਦਾ, ਭਰਾ ਤੋਂ *ਭਰਾਦਾ, ਪੀੜ੍ਹੀ ਤੋਂ *ਪੀੜ੍ਹੀਦਾ, ਆਦਿ। (ਬਿੱਲੇ ਬਾਰੇ)

4ਅ. ਕੋਠਾ ਤੋਂ *ਕੋਠਿਆ, ਭਰਾ ਤੋਂ *ਭਰਾਇਆ, ਪੀੜ੍ਹੀ ਤੋਂ *ਪੀੜ੍ਹੀਆ, ਆਦਿ।

ਸੋ ਆਪਾਂ ਠੀਕ ਸਿੱਟਾ ਕੱਢਿਆ ਏ ਕਿ ਕਿਰਿਆ ਸ਼ਬਦ ਪੱਖ ਦਾ ਭੇਖ ਕਰਦੇ ਨੇ ਤੇ ਨਾਂਵ, ਜਾਂ ਹੋਰ ਕਿਸਮ ਦੇ ਸ਼ਬਦ ਵੀ, ਪੱਖ ਦਾ ਭੇਖ ਨਹੀਂ ਕਰ ਸੱਕਦੇ। ਮਤਬਲ ਆਪਾਂ ਕਿਰਿਆ ਦਾ ਦੂਜਾ ਚਲਿੱਤਰ ਇਹ ਲੱਭਿਆ ਕਿ ਕਿਰਿਆ ਸ਼ਬਦਾਂ ਦਾ ਪੱਖ ਲਈ ਵਿਕਾਰ ਹੁੰਦਾ ਏ। ਚਲੋ ਕਿਰਿਆ ਸ਼ਬਦ ਦਾ ਇੱਕ ਹੋਰ ਚਲਿੱਤਰ ਵੇਖੀਏ। ਹੇਠਲੇ ਵਾਕਾਂ ਵਿੱਚ ਕਿਰਿਆ ਦੇ ਰੂਪ ਵੱਲ ਧਿਆਨ ਦਿਓ:

5ੳ. ਕੁੜੀ ਪਾਠਸ਼ਾਲਾ ਗਈ।

5ਅ. ਕੁੜੀਏ ਪਾਠਸ਼ਾਲਾ ਜਾ!

ਇਹਨਾਂ ਦੋਹਾਂ ਵਾਕਾਂ ਵਿੱਚ ਕਿਰਿਆ ਦੇ ਭੇਖ ਵੀ ਵੱਖਰੇ-ਵੱਖਰੇ ਨੇ। ਪਹਿਲੇ ਵਾਕ 'ਚ 'ਗਈ' ਤੇ ਦੂਜੇ 'ਚ 'ਜਾ'। (5ੳ) ਵਾਕ ਵਿੱਚ ਇੱਕ ਘਟਨਾ ਦਾ ਸਪਾਟ ਜਿਹਾ ਬਿਆਨ ਕੀਤਾ ਗਿਆ ਏ। ਪਰ (5ਅ) ਵਿੱਚ ਕੁੜੀ ਨੂੰ ਪਾਠਸ਼ਾਲਾ ਜਾਣ ਲਈ ਆਖਿਆ ਗਿਆ ਏ ਜਾਂ ਆਖੀਏ ਕਿ ਹੁਕਮ ਦਿੱਤਾ ਗਿਆ ਏ। ਚਲੋ ਇਸ ਕਹਾਣੀ ਨੂੰ ਸਮਝਣ ਲਈ ਇੱਕ ਹੋਰ ਵਾਕ ਵੇਖਦੇ ਹਾਂ:

6. ਜੇ ਕੁੜੀ ਪਾਠਸ਼ਾਲਾ ਟੁਰ ਜਾਵੇ ਤਾਂ ਚੰਗਾ ਹੋਵੇ।

ਵਾਕ (6) ਵਿੱਚ ਕਿਰਿਆ ਦਾ ਭੇਖ 'ਜਾਵੇ' ਵੇ ਤੇ ਇਹ (5) ਵਾਲੇ ਵਾਕਾਂ ਵਿਚਲਿਆਂ 'ਗਈ' ਤੇ 'ਜਾ' ਤੋਂ ਵੱਖਰਾ ਏ। (6) ਵਾਲੇ ਵਾਕ ਵਿੱਚ ਇਹ ਗੱਲ ਵੀ (5) ਵਾਲਿਆਂ ਨਾਲੋਂ ਵੱਖਰੀ ਏ ਕਿ ਏਥੇ 'ਜਾਵੇ' ਇੱਕ ਸ਼ਰਤ ਦਾ ਪਤਾ ਦੇਂਦਾ ਏ ਕਿ 'ਜੇ ਕੁੜੀ ਪਾਠਸ਼ਾਲਾ ਟੁਰ ਜਾਵੇ'। ਮਤਬਲ ਕਿ (6) ਵਾਕ 'ਚ ਕਿਰਿਆ ਦਾ ਰੂਪ 'ਜਾਵੇ' ਇੱਕ ਸ਼ਰਤ ਦਾ ਪਤਾ ਦੇਂਦਾ ਏ ਜਾਂ ਪ੍ਰਗਟਾਵਾ ਕਰਦਾ ਏ।

ਸੋ, (5ੳ) ਵਾਕ ਇੱਕ ਘਟਨਾ ਦਾ ਬਿਆਨ ਏ, (5ਅ) ਹੁਕਮ ਦਾ ਪ੍ਰਗਟਾਵਾ ਕਰਦਾ ਏ, ਤੇ (6) ਇੱਕ ਸ਼ਰਤ ਦਾ ਪ੍ਰਗਟਾਵਾ ਕਰਦਾ ਏ। ਆਪਾਂ ਇੰਞ ਆਖ ਸੱਕਦੇ ਆਂ ਕਿ ਇਹ ਬੋਲਣ ਵਾਲੇ ਦੀ ਬਿਰਤੀ ਜਾਂ ਮਨੋਦਸ਼ਾ ਦਾ ਪਤਾ ਦੇਂਦੇ ਨੇ ਕਿ ਉਹ ਕਿਸੇ ਘਟਨਾ ਦਾ ਸਪਾਟ ਬਿਆਨ ਕਰਦਾ ਪਿਆ ਏ, ਜਾਂ ਹੁਕਮ ਦੇਂਦਾ ਪਿਆ ਏ ਜਾਂ ਕੋਈ ਸ਼ਰਤ ਦੱਸਦਾ ਪਿਆ ਏ। ਇਹੋ ਜਿਹੀਆਂ ਚੀਜ਼ਾਂ ਨੂੰ ਜਿਹੜੀਆਂ ਬੋਲਣ ਵਾਲੇ ਦੀ ਬਿਰਤੀ ਬਾਰੇ ਦੱਸਦੀਆਂ ਨੇ ਵਿਆਕਰਣਕਾਰ ਬਿਰਤੀ/ਮਨੋਦਸ਼ਾ/ਅਰਥ (Mood) ਆਖਦੇ ਨੇ। ਸੋ, ਕਾਲ ਤੇ ਪੱਖ ਦੇ ਨਾਲ-ਨਾਲ ਕਿਰਿਆ ਸ਼ਬਦ ਬਿਰਤੀ ਲਈ ਵੀ ਭੇਖ ਬਦਲਦੇ ਨੇ, ਮਤਬਲ ਕਿਰਿਆ ਸ਼ਬਦਾਂ ਦਾ ਬਿਰਤੀ ਲਈ ਵਿਕਾਰ ਹੁੰਦਾ ਏ।

ਸੋ, ਹੁਣ ਤੱਕ ਆਪਾਂ ਕਿਰਿਆ ਦੇ ਤਿੰਨ ਭੇਖ ਵੇਖੇ ਨੇ - ਕਾਲ, ਪੱਖ ਤੇ ਬਿਰਤੀ। ਹੇਠਲੇ ਵਾਕ ਸਾਨੂੰ ਕਿਰਿਆ ਦੇ ਇੱਕ ਹੋਰ ਭੇਖ ਬਾਰੇ ਦੱਸਦੇ ਨੇ:

7ੳ. ਗੁਪਤਾ ਗਾਣਾ ਨਹੀਂ ਗਾਉਂਦਾ।

7ਅ. ਗੁਪਤੇ ਤੋਂ ਗਾਣਾ ਨਹੀਂ ਗਾਈਦਾ।

ਪਹਿਲੇ ਵਾਕ (7ੳ) ਵਿੱਚ ਕਿਰਿਆ ਦਾ ਰੂਪ 'ਗਾਉਂਦਾ' ਏ ਤੇ ਦੂਜੇ (7ਅ) ਵਿੱਚ 'ਗਾਈਦਾ'। ਇਹਨਾਂ ਵਾਕਾਂ ਵਿਚਲਾ ਇੱਕ ਫਰਕ ਇਹ ਵੀ ਏ ਕਿ ਪਹਿਲੇ ਵਿੱਚ ਗੱਲ ਗਾਉਣ ਵਾਲੇ ਦੇ ਪੱਖ ਤੋਂ ਕੀਤੀ ਗਈ ਏ ਪਰ ਦੂਜੇ ਵਿੱਚ ਗਾਣੇ ਦੇ ਪੱਖ ਤੋਂ। ਹੇਠਲੇ ਵਾਕ ਇਸ ਗੱਲ ਨੂੰ ਥੋੜਾ ਹੋਰ ਸੌਖਿਆਂ ਕਰਨਗੇ:

8ੳ. ਸਰਨੇ ਗਾਣਾ ਨਹੀਂ ਗਾਉਂਦੀ।

8ਅ. ਸਰਨਾ ਗਾਣਾ ਨਹੀਂ ਗਾਉਂਦਾ।

9ੳ. ਸਰਨੋਂ ਤੋਂ ਗਾਣਾ ਨਹੀਂ ਗਾਈਦਾ।

9ਅ. ਸਰਨੇ ਤੋਂ ਗਾਣਾ ਨਹੀਂ ਗਾਈਦਾ।

ਆਪਾਂ ਵੇਖਦੇ ਆਂ ਕਿ 8ੳ ਵਾਕ ਵਿੱਚ ਕਿਰਿਆ ਗਾਉਂਦੀ ਇਸਤਰੀਲਿੰਗ (ਜਨਾਨੀ) ਰੂਪ 'ਚ ਏ ਕਿਉਂਕਿ ਇਸ ਦਾ ਸਰਨੇ ਨਾਲ ਮੇਲ ਏ ਤੇ ਸਰਨੇ ਇਸਤਰੀਲਿੰਗ ਏ। ਪਰ 8ਅ ਵਿੱਚ ਕਿਰਆਿ ਗਾਉਂਦਾ ਪੁਲਿੰਗ (ਬੰਦਾ) ਰੂਪ ਵਿੱਚ ਏ ਕਿਉਂਕਿ ਇਸ ਦਾ ਸਰਨੇ ਨਾਲ ਮੇਲ ਏ ਤੇ ਸਰਨਾ ਪੁਲਿੰਗ ਏ।

ਪਰ 9ੳ ਤੇ 9ਅ ਦੀ ਕਹਾਣੀ ਵੱਖਰੀ ਏ। ਇਹਨਾਂ ਦੋਹਾਂ ਵਾਕਾਂ ਵਿੱਚ ਕਿਰਿਆ ਦਾ ਰੂਪ ਗਾਈਦਾ ਹੀ ਰਹਿੰਦਾ ਏ ਤੇ ਸਰਨੋ ਦੀ ਥਾਂ ਸਰਨੇ ਆ ਜਾਣ ਨਾਲ ਇਸ 'ਤੇ ਕੋਈ ਅਸਰ ਨਹੀਂ ਹੁੰਦਾ। ਇਹਨਾਂ ਵਾਕਾਂ ਵਿੱਚ ਕਿਰਿਆ ਗਾਈਦਾ ਦਾ ਮੇਲ ਗਾਣਾ ਨਾਲ ਏ ਤੇ ਗਾਣਾ ਪੁਲਿੰਗ ਏ। ਹੇਠਲੇ ਵਾਕ ਇਸ ਗੱਲ ਨੂੰ ਹੋਰ ਸਾਫ ਕਰ ਦੇਣਗੇ:

10ੳ. ਸਰਨੇ ਤੋਂ ਚਾਹ ਨਹੀਂ ਪੀਵੀਦੀ।

10ਅ. ਸਰਨੇ ਤੋਂ ਚਾਹ ਨਹੀਂ ਪੀਵੀਦੀ।

9ੳ ਤੇ 9ਅ ਵਿੱਚ ਕਿਰਿਆ ਗਾਈਦਾ ਪੁਲਿੰਗ ਰੂਪ ਵਿੱਚ ਏ ਕਿਉਂਕਿ ਗਾਣਾ ਪੁਲਿੰਗ ਏ। ਪਰ 10ੳ ਤੇ 10ਅ ਵਿੱਚ ਕਿਰਿਆ ਇਸਤਰੀਲਿੰਗ ਰੂਪ ਵਿੱਚ ਏ ਕਿਉਂਕਿ ਚਾਹ ਇਸਤਰੀਲਿੰਗ ਏ।

ਹੁਣ ਜੇ ਆਪਾਂ 8ੳ ਤੇ 8ਅ ਇੱਕ ਪਾਸੇ ਰੱਖੀਏ ਤੇ 9ੳ, 9ਅ, 10ੳ, ਤੇ 10ਅ ਚਾਰੇ ਦੂਜੇ ਪਾਸੇ ਰੱਖ ਕੇ ਇਹਨਾਂ ਦਾ ਟਾਕਰਾ ਕਰੀਏ ਤਾਂ ਅਸੀਂ ਵੇਖਦੇ ਆਂ ਕਿ 8ੳ ਤੇ 8ਅ ਵਿੱਚ ਕਿਰਿਆ ਕਰਨ ਵਾਲੇ ਸਰਨੋ ਤੇ ਸਰਨੇ ਅਨੁਸਾਰ ਲਿੰਗ ਬਦਲਦੀ ਏ ਪਰ 9ੳ, 9ਅ, 10ੳ, ਤੇ 10ਅ ਵਿੱਚ ਸਰਨੋਂ ਹੋਵੇ ਚਾਹੇ ਸਰਨੇ ਕਿਰਿਆ ਦੇ ਰੂਪ 'ਤੇ ਇਹਨਾਂ ਦਾ ਕੋਈ ਅਸਰ ਨਹੀਂ ਹੁੰਦਾ। ਇਹਨਾਂ ਵਾਕਾਂ ਵਿੱਚ ਕਿਰਿਆ ਕਰਨ ਵਾਲੇ ਅਨੁਸਾਰ ਨਹੀਂ ਜਿਸ ਤੇ ਕੰਮ ਕੀਤਾ ਜਾਂਦਾ ਏ ਗਾਣਾ ਤੇ ਚਾਹ ਅਨੁਸਾਰ ਬਦਲਦੀ ਏ। ਵਿਆਕਰਣਕਾਰ ਕਰਨ ਵਾਲੇ ਲਈ ਕਰਤਾ ਤੇ ਜਿਸ ਤੇ ਕੰਮ ਕੀਤਾ ਜਾਵੇ ਉਸ ਨੂੰ ਕਰਮ ਆਖਦੇ ਨੇ। ਮਤਬਲ ਕਿ ਉਤਲੇ ਵਾਕਾਂ ਵਿੱਚ ਸਰਨੋਂ ਤੇ ਸਰਨਾ ਕਰਤਾ ਨੇ ਤੇ ਗਾਣਾ ਤੇ ਚਾਹ ਕਰਮ। ਸੋ 8ੳ ਤੇ 8ਅ ਵਿੱਚ ਕਿਰਿਆ ਕਰਤਾ ਅਨੁਸਾਰ ਲਿੰਗ ਬਦਲਦੀ ਏ ਪਰ 9ੳ, 9ਅ, 10ੳ, ਤੇ 10ਅ ਵਿੱਚ ਕਰਮ ਅਨੁਸਾਰ।

ਇਸ ਗਲ ਨੂੰ ਆਪਾਂ ਇੰਞ ਵੀ ਆਖਦੇ ਆਂ ਕਿ 8ੳ ਤੇ 8ੳ ਵਿੱਚ ਗੱਲ ਕਰਤਾ ਦੇ ਪੱਖ ਤੋਂ ਕੀਤੀ ਗਈ ਏ ਪਰ 9ੳ, 9ਅ, 10ੳ, ਤੇ 10ਅ ਵਿੱਚ ਕਰਮ ਦੇ ਪੱਖ ਤੋਂ। ਇਸ ਫਰਕ ਨੂੰ ਵਾਚ (Voice) ਆਖਦੇ ਨੇ। ਯਾਨੀ ਕਿ ਜੇ ਗੱਲ ਕਰਤਾ ਦੇ ਪੱਖ ਤੋਂ ਹੋਵੇ ਤਾਂ ਕਰਤਰੀਵਾਚ ਤੇ ਜੇ ਕਰਮ ਦੇ ਪੱਖ ਤੋਂ ਹਵੇ ਤਾਂ ਕਰਮਣੀਵਾਚ। ਇਸ ਗੱਲ ਨਾਲ ਕਿਉਂਕਿ ਕਿਰਿਆ ਦੇ ਭੇਖ (ਵਿਕਾਰ) ਤੇ ਵੀ ਫਰਕ ਪੈਂਦਾ ਏ ਇਸ ਲਈ ਅਸੀਂ ਆਖਦੇ ਆਂ ਕਿ ਕਿਰਿਆ ਦਾ ਵਾਚ ਲਈ ਵੀ ਵਿਕਾਰ ਹੁੰਦਾ ਏ। ਕਿਉਂਕਿ ਹੋਰ ਕਿਸੇ ਸ਼ਬਦ ਸ਼੍ਰੈਣੀ ਦਾ ਵਾਚ ਲਈ ਵਿਕਾਰ ਨਹੀਂ ਹੁੰਦਾ ਇਸ ਲਈ ਇਸ ਦਾ ਨਾਤਾ ਕਿਰਿਆ ਨਾਲ ਏ ਤੇ ਕਿਰਿਆ ਵੇਖਣ ਦੀ ਇਹ ਇੱਕ ਕਸੌਟੀ ਵੀ ਹੋ ਸੱਕਦੀ ਏ। ਚਲੋ ਵੇਖ ਈ ਲੈਂਦੇ ਆਂ।

ਅਸੀਂ ਵੇਖਿਆ ਏ ਕਿ ਗਾਈਦਾ, ਪੀਵੀਦੀ ਕਿਰਿਆ ਦੇ ਕਰਮਵਾਚੀ ਰੂਪ ਨੇ ਤੇ ਇਹ -ਈਦਾ ਤੇ -ਵੀਦੀ ਲੱਗ ਕੇ ਬਣੇ ਨੇ। ਪਰ ਇਹ -ਈਦਾ ਤੇ -ਵੀਦੀ ਨਾਂਵ ਨਾਲ ਨਹੀਂ ਲੱਗ ਸੱਕਦੇ। ਜਿਵੇਂ ਨਾਂਵ ਡੰਡਾ ਤੋਂ ਡੰਡੀਦਾ ਨਹੀਂ ਬਣਦਾ ਤੇ ਨਾਂਵ ਕੋਠੀ ਕੋਠੀਵੀਦਾ ਨਹੀਂ ਬਣਦਾ। ਮਤਬਲ ਕਿ ਵਾਚ ਲਈ ਕਿਰਿਆ ਦਾ ਵਿਕਾਰ ਹੋ ਸੱਕਦਾ ਏ ਪਰ ਨਾਂਵ ਦਾ ਨਹੀਂ।

ਸੋ, ਕਿਰਿਆ ਦੇ ਇਹ ਚਾਰ ਭੇਖ ਆਪਾਂ ਵੇਖੇ ਨੇ- ਕਾਲ, ਪੱਖ, ਬਿਰਤੀ ਤੇ ਵਾਚ।

ਕੁਝ ਸ਼ਬਦ ਇਹੋ ਜਿਹੇ ਵੀ ਨੇ ਜਿਹੜੇ ਇਸ ਤਰ੍ਹਾਂ ਦੀਆਂ ਕਿਰਿਆਵਾਂ ਤੇ ਨਹੀਂ ਜਿਨ੍ਹਾਂ ਦੀ ਆਪਾਂ ਹੁਣ ਤੱਕ ਇਸ ਪਾਠ 'ਚ ਗੱਲ ਕੀਤੀ ਏ ਪਰ ਉਹਨਾਂ ਦਾ ਕੁਝ ਸੁਭਾਅ ਕਿਰਿਆਵਾਂ ਨਾਲ ਮਿਲਦਾ ਏ। ਵਾਕ 11 ਵਿੱਚ ਏ ਤੇ 12 ਵਿੱਚ ਸੀ ਇਹੋ ਇਹੋ ਜਿਹੇ ਸ਼ਬਦ ਨੇ:

11. ਪੰਛੀ ਗੀਤ ਗਾਉਂਦਾ ਏ।
12. ਪੰਛੀ ਗੀਤ ਗਾਉਂਦਾ ਸੀ।
13. ਪੰਛੀ ਗੀਤ ਗਾਵੇਗਾ।

ਉਤਲੇ ਵਾਕਾਂ ਵਿੱਚ ਏ, ਸੀ ਤੇ -ਗਾ ਦਾ ਕੰਮ ਇੱਕੋ ਜਿਹਾ ਏ। ਇਹ ਤਿੰਨੇ ਗਾਉਣ ਦੇ ਸਮੇਂ ਬਾਰੇ ਦੱਸਦੇ ਨੇ। ਮਤਬਲ ਕਿ ਕਾਲ ਦਾ ਪ੍ਰਗਟਾਵਾ ਕਰਦੇ ਨੇ। ਸੋ, ਕਾਲ ਦਾ ਪ੍ਰਗਟਾਵਾ ਕਿਰਿਆ ਨਾਲ ਚੰਬੜੇ ਤੱਤ ਨਾਲ ਵੀ ਹੋ ਸੱਕਦਾ ਏ, ਜਿਵੇਂ 13 ਵਿੱਚ ਗਾਵੇਗਾ ਵਿੱਚ -ਗਾ ਭਵਿੱਖਤ (ਆਉਣ ਵਾਲੇ) ਕਾਲ ਦਾ ਕਰਦਾ ਏ ਤੇ ਵੱਖਰੇ ਸ਼ਬਦਾਂ ਰਾਹੀਂ ਵੀ ਹੋ ਸੱਕਦਾ ਏ ਜਿਵੇਂ 11 ਵਿੱਚ ਏ ਵਰਤਮਾਨ (ਚੱਲਦੇ) ਕਾਲ ਦਾ ਕਰਦਾ ਏ ਤੇ 12 ਵਿੱਚ ਸੀ ਭੂਤਕਾਲ (ਬੀਤੇ) ਦਾ ਕਰਦਾ ਏ। ਇਸ ਕਰਕੇ ਏ ਤੇ ਸੀ ਵਰਗਿਆਂ ਨੂੰ ਕਿਰਿਆ ਦੇ ਸਹਾਇਕ ਮਤਬਲ ਕਿ ਸਹਾਇਕ ਕਿਰਿਆਵਾਂ ਆਖਦੇ ਨੇ।

ਕਾਲ ਦੇ ਨਾਲ-ਨਾਲ ਕਿਰਿਆ ਨਾਲ ਇਹਨਾਂ ਦੀਆਂ ਹੋਰ ਸਾਂਝਾਂ ਵੀ ਨੇ। ਹੇਠਲੇ ਵਾਕ ਇਹੀ ਦੱਸਦੇ ਨੇ:

14. ਬੱਚਾ ਖੇਡਦਾ ਏ।
15. ਬੱਚੇ ਖੇਡਦੇ ਨੇ।
16. ਮੈਂ ਖੇਡਨਾ ਵਾਂ।
17. ਉਹ ਖੇਡਦਾ ਏ।

ਉਤਲੇ ਵਾਕ 14 ਵਿੱਚ ਖੇਡਦਾ ਤੇ ਏ ਵਿੱਚ ਵਚਨ ਦੀ ਸਾਂਝ ਏ, ਖੇਡਦਾ ਵੀ ਇੱਕਵਚਨ ਤੇ ਏ ਵੀ ਇੱਕਵਚਨ। 15 ਵਿੱਚ ਖੇਡਦੇ ਵੀ ਬਹੁਵਚਨ ਤੇ ਨੇ ਵੀ ਬਹੁਵਚਨ। 16 ਵਿੱਚ ਖੇਡਨਾ ਵੀ ਮੈਂ ਅਨੁਸਾਰ ਤੇ ਵਾਂ ਵੀ ਮੈਂ ਅਨੁਸਾਰ। 17 ਵਿੱਚ ਖੇਡਦਾ ਵੀ ਉਹ ਅਨੁਸਾਰ ਤੇ ਏ ਵੀ ਉਹ ਅਨੁਸਾਰ। ਮਤਬਲ ਇਹ ਹੋਇਆ ਕਿ ਕਿਰਿਆ ਤੇ ਸਹਾਇਕ ਕਿਰਿਆ ਵਚਨ ਤੇ ਪਵਨਾਂਵ ਪੱਖੋਂ ਇੱਕੋ ਜਿਹਾ ਵਿਹਾਰ ਕਰਦੀਆਂ ਨੇ। ਜਾਂ ਲਿਖਿਆਂ-ਪੜ੍ਹਿਆਂ ਵਾਂਗ ਆਖ ਲਈਏ ਕਿ ਕਿਰਿਆ ਤੇ ਸਹਾਇਕ ਕਿਰਿਆ ਦੀ ਮੇਲ ਦੇ ਪੱਖੋਂ ਸਾਂਝ ਏ। ਇੰਞ ਕਾਲ ਦੇ ਭੇਖ,

ਮਤਬਲ ਵਿਕਾਰ, ਤੇ ਮੇਲ ਦੀ ਸਾਂਝ ਕਰਕੇ ਕਿਰਿਆ ਤੇ ਸਹਾਇਕ ਕਿਰਿਆ ਸ਼ਬਦਾਂ ਦੇ ਨਾਵਾਂ ਦੀ ਵੀ ਸਾਂਝ ਰੱਖੀ ਗਈ ਏ। ਇੰਞ ਸਹਾਇਕ ਕਿਰਿਆ ਸ਼ਬਦ ਸ਼ਰੈਣੀ ਕਿਰਿਆ ਨਾਲ ਕੁਝ ਸਾਂਝਾਂ ਰੱਖਦਾ ਸ਼ਬਦਾਂ ਦਾ ਜੁੱਟ ਏ।

**ਇਸ ਪਾਠ ਵਿੱਚ ਆਪਾਂ ਕੀ ਸਿੱਖਿਆ ਏ:** ਆਪਾਂ ਇਹ ਸਿੱਖਿਆ ਏ ਕਿ ਕਿਰਿਆ ਸ਼ਬਦ ਸ਼ਰੈਣੀ ਦਾ ਕਾਲ, ਪੱਖ, ਬਿਰਤੀ ਤੇ ਵਾਚ ਚੀਜ਼ਾਂ ਲਈ ਵਿਕਾਰ ਹੁੰਦਾ ਏ। ਕਾਲ ਦਾ ਸਬੰਧ ਸਮੇਂ ਨਾਲ ਏ ਪਰ ਜ਼ਰੂਰੀ ਨਹੀਂ ਕਿ ਇੱਕ ਕਾਲ ਇੱਕ ਸਮੇਂ ਲਈ ਹੀ ਵਰਤਿਆ ਜਾਵੇ। ਪੱਖ ਦਾ ਸਬੰਧ ਕਿਰਿਆ ਰਾਹੀ ਦੱਸੇ ਜਾ ਰਹੇ ਕੰਮ ਦੇ ਪੂਰੇ ਹੋਣ ਜਾਂ ਪੂਰੇ ਨਾ ਹੋਣ ਨਾਲ ਏ। ਕਿਰਿਆ ਵਿਚਲਾ ਬਿਰਤੀ ਦਾ ਤੱਤ ਬੋਲਣ ਵਾਲੇ ਦੇ ਰਵੱਈਏ ਬਾਰੇ ਦੱਸਦਾ ਏ ਕਿ ਬੋਲਣ ਵਾਲਾ ਸਪਾਟ ਜਿਹਾ ਬਿਆਨ ਦੇ ਰਿਹਾ ਏ, ਹੁਕਮ ਦੇ ਰਿਹਾ ਏ ਜਾਂ ਕੋਈ ਸ਼ਰਤ ਦੱਸ ਰਿਹਾ ਏ। ਵਾਚ ਦਾ ਤੱਤ ਇਹ ਦੱਸਦਾ ਏ ਕਿ ਗੱਲ ਕਰਨ ਵਾਲੇ (ਕਰਤਾ) ਦੇ ਪੱਖ ਤੋਂ ਕੀਤੀ ਗਈ ਏ ਜਾਂ ਕਰਮ ਦੇ ਪੱਖ ਤੋਂ।

ਤੁਹਾਡੇ ਮਨ ਵਿੱਚ ਜ਼ਰੂਰ ਆਉਂਦਾ ਹੋਵੇਗਾ ਕਿ ਕਾਲ, ਪੱਖ, ਬਿਰਤੀ, ਵਾਚ ਦੀਆਂ ਵੰਣਗੀਆਂ ਇਹ ਈ ਨੇ ਜਿਨ੍ਹਾਂ ਦੀ ਅਸੀਂ ਏਥੇ ਗੱਲ ਕੀਤੀ ਏ ਜਾਂ ਹੋਰ ਵੀ ਨੇ। ਇਹਨਾਂ ਦੀਆਂ ਹੋਰ ਵੀ ਵੰਣਗੀਆਂ ਨੇ ਤੇ ਇਸ ਪੱਖੋਂ ਭਾਸ਼ਾਵਾਂ ਦਾ ਆਪਸ ਵਿੱਚ ਫਰਕ ਵੀ ਵਾਹਵਾ ਹੋ ਸੱਕਦਾ ਏ। ਇਸ ਪਾਠ ਵਿੱਚ ਆਪਾਂ ਕਿਰਿਆ ਨੂੰ ਜਾਣਨ ਦਾ ਜਤਨ ਕੀਤਾ ਏ ਤੇ ਇਸ ਲਈ ਕਾਲ, ਪੱਖ, ਬਿਰਤੀ, ਵਾਚ ਦੀਆਂ ਕੁਝ ਕੁ ਵੰਣਗੀਆਂ ਨੇ ਈ ਆਪਣਾ ਕੰਮ ਚਲਾ ਦਿੱਤਾ ਏ। ਬਾਕੀਆਂ ਨਾਲ ਫਿਰ ਨਜਿੱਠਾਂਗੇ।

ਇਸ ਪਾਠ ਵਿੱਚ ਇੱਕ ਹੋਰ ਥੋੜੀ ਜਿਹੀ ਛੋਟ ਆਪਾਂ ਵਾਚ ਦੀ ਗੱਲ ਕਰਦਿਆਂ ਲਈ ਏ। ਆਪਾਂ ਇਹ ਆਖਿਆ ਏ ਕਿ ਜੇ ਮੇਲ ਕਰਤਾ ਨਾਲ ਹੋਵੇ ਤਾਂ ਕਰਤਰੀਵਾਚ ਤੇ ਜੇ ਕਰਮ ਨਾਲ ਹੋਵੇ ਤਾਂ ਕਰਮਵਾਚ। ਪਰ ਫਿਰ ਵੀ ਆਪਾਂ ਬੱਸ ਮੇਲ ਦੇ ਸਿਰ ‘ਤੇ ਵਾਚ ਨਹੀਂ ਮਿਥ ਸੱਕਦੇ। ਕਰਤਰੀਵਾਚ ਹੁੰਦਿਆਂ ਵੀ ਮੇਲ ਕਰਮ ਨਾਲ ਹੋ ਸੱਕਦਾ ਏ। ਜਿਵੇਂ ਹੇਠਲੇ ਵਾਕ ਵਿੱਚ ਏ:

11ੳ. ਭੋਲੂ ਨੇ ਰੋਟੀ ਖਾਧੀ।

ਖਾ ਕਿਰਿਆ ਦਾ ਇਸਤਰੀਲਿੰਗ ਕਰਮਵਾਚੀ ਰੂਪ ਖਾਈਦੀ ਏ। ਜਿਵੇਂ ਕਿ ਹੇਠਲੇ ਵਾਕ ਵਿੱਚ ਏ:

11ਅ. ਭੋਲੂ ਤੋਂ ਰੋਟੀ ਨਹੀਂ ਖਾਈਦੀ।

ਵਾਕ 11ੳ ਵਿੱਚ ਕਿਰਿਆ ਦਾ ਰੂਪ ਖਾਧੀ ਏ ਤੇ ਇਸ ਦਾ ਮੇਲ ਵੀ ਕਰਮ ਰੋਟੀ ਨਾਲ ਏ। ਪਰ ਫਿਰ ਵੀ ਆਪਾਂ ਖਾਧੀ ਨੂੰ ਖਾ ਕਿਰਿਆ ਦਾ ਕਰਮਵਾਚੀ ਰੂਪ ਨਹੀਂ ਮੰਨਦੇ ਕਿਉਂਕਿ ਖਾ ਕਿਰਿਆ ਦਾ ਇਸਤਰੀਲਿੰਗ ਕਰਮਵਾਚੀ ਰੂਪ ਖਾਈਦੀ ਏ। ਇਹ ਮੇਲ ਤੇ ਵਾਚ ਵਾਲੀ ਕਹਾਣੀ ਨਾਲ ਫਿਰ ਨਜਿੱਠਾਂਗੇ। ਹਾਲੇ ਆਪਾਂ ਏਨਾਂ ਈ ਸਿਰ ‘ਚ ਟਿਕਾਈਏ ਕਿ ਵਾਚ ਨਾਂ ਦੀ ਕੋਈ ਬਲਾਂ ਹੁੰਦੀ ਏ ਤੇ ਇਸ ਲਈ ਕਿਰਿਆ ਦਾ ਵਿਕਾਰ ਹੁੰਦਾ ਏ।

ਆਪਾਂ ਅੱਗੇ ਜਾ ਕੇ ਕਰਤਾ ਲਈ ਵੀ ਹੋਰ ਸ਼ਬਦ ਉਦੇਸ਼/ਵਿਸ਼ਾ ਵਰਤਾਂਗੇ। ਇਹ ਕਰਤੇ ‘ਤੇ ਉਦੇਸ਼/ਵਿਸ਼ੇ ਵਿਚਲੇ ਫਰਕ ਬਾਰੇ ਗੱਲ ਵੀ ਹਾਲੇ ਕਿਸੇ ਹੋਰ ਮੁਲਾਕਾਤ ਵਿੱਚ ਕਰਾਂਗੇ ਜਦੋਂ ਆਪਾਂ ਵਾਕ ਦੇ ਅੰਗਾਂ ਯਾਨੀ ਕਿ ਵਾਕ ਦੀ ਬਣਤਰ ਬਾਰੇ ਗੱਲ ਕਰਾਂਗੇ।

ਆਪਾਂ ਇਸ ਪਾਠ ਵਿੱਚ ਸਹਾਇਕ ਕਿਰਿਆ ਵੀ ਲੱਭੀ ਏ। ਇਹ ਸ਼ਬਦ ਕਾਲ-ਕੂਲ ਪ੍ਰਗਟ ਕਰਨ ਲਈ ਕਿਰਿਆ ਦੀ ਸਹਾਇਤਾ ਕਰਦੇ ਨੇ। ਚੱਲੋ ਫਿਰ ਕਿਰਿਆ ਤੇ ਸਹਾਇਕ ਕਿਰਿਆ ਬਾਰੇ ਫਤਿਹ ਗਜਾਈਏ ਤੇ ਇੱਕ ਹੋਰ ਸ਼ਬਦ ਸ਼ਰੈਣੀ ਵਿਸ਼ੇਸ਼ਣ ਦੀਆਂ ਵਿਸ਼ੇਸ਼ਤਾਈਆਂ ਵੇਖੀਏ।

*****

# ਪਾਠ - 6

## ਸ਼ਬਦ ਸ਼ਰੈਣੀ ਚਾਰ - ਵਿਸ਼ੇਸ਼ਣ

ਚਲੋ ਵਿਸ਼ੇਸ਼ਣ ਦੇ ਚਲਿੱਤਰਾਂ 'ਤੇ ਝਾਤੀ ਮਾਰੀਏ।

ਵਿਸ਼ੇਸ਼ਣ ਦਾ ਹਾਲ ਤੇ ਨੈਨਸੁਖ ਵਾਲਾ ਏ। ਨਾਂ ਤੇ ਵਿਚਾਰੇ ਦਾ ਨੈਨਸੁਖ ਸੀ ਪਰ ਅੱਖਾਂ ਤੋਂ ਹੀਣਾ।

ਵਿਸ਼ੇਸ਼ਣ ਦਾ ਵੀ ਨਾਂ ਈ ਵਿਸ਼ੇਸ਼ਣ ਏ ਪਰ ਵਿਚਾਰੇ ਦਾ ਕੁਝ ਵਿਸ਼ੇਸ਼ ਮਾੜਾ-ਮੋਟਾ ਈ ਏ। ਇਹ ਉਂਞ ਵੀ ਨੰਗ ਈ ਏ। ਇਸ ਨੂੰ ਭੇਖ ਲਈ ਕੱਪੜੇ ਵੀ ਮਾਂਗਵੇਂ ਲੈਣੇ ਪੈਂਦੇ ਨੇ। ਆਓ ਵੇਖਨੇ ਆਂ।

1ੳ. ਕਾਲਾ ਕੁੜਤਾ

1ਅ. ਕਾਲੇ ਕੁੜਤੇ

1ੲ. ਕਾਲੇ ਕੁੜਤੇ 'ਤੇ ਦਾਗ਼ ਨਹੀਂ ਦਿੱਸਦਾ।

2ੳ. ਕਾਲੀ ਕੁੜਤੀ

2ਅ. ਕਾਲੀਆਂ ਕੁੜਤੀਆਂ

3ੲ. ਕਾਲੀ ਕੁੜਤੀ ਤੇ ਦਾਗ਼ ਨਹੀਂ ਦਿੱਸਦਾ।

ਵਿਸ਼ੇਸ਼ਣ ਕੀ ਹੁੰਦਾ ਏ, ਇਸ ਸਵਾਲ ਨਾਲ ਮੱਥਾ ਆਪਾਂ ਥੋੜੇ ਚਿਰ ਨੂੰ ਲਾਵਾਂਗੇ; ਹਾਲੇ ਆਪਾਂ ਮੰਨ ਲਈਏ ਪਈ ਉਤਲੀਆਂ ਮਿਸਾਲਾਂ 'ਚ ਕਾਲਾ, ਕਾਲੇ, ਕਾਲੀ, ਕਾਲੀਆਂ ਵਿਸ਼ੇਸ਼ਣ ਨੇ। ਆਪਾਂ ਵੇਖ ਸੱਕਨੇ ਆਂ ਕਿ ਇਹ ਪਤੰਦਰ ਨਾ ਤਾਂ ਨਾਂਵ ਨੇ, ਨਾ ਕਿਰਿਆ ਨੇ ਤੇ ਨਾ ਈ ਪੜਨਾਂਵ।

ਨਾਵਾਂ ਦੇ ਮਾਮਲੇ 'ਚ ਆਪਾਂ ਵੇਖਿਆ ਸੀ ਕਿ ਪੰਜਾਬੀ 'ਚ ਹਰ ਨਾਂਵ ਜਾਂ ਤੇ ਪੁਲਿੰਗ (ਬੰਦਾ) ਹੁੰਦਾ ਏ ਜਾਂ ਇਸਤਰੀਲਿੰਗ (ਤੀਵੀਂ)। ਕਾਲਾ ਤੇ ਕਾਲੇ ਵੀ ਤੇ ਬੰਦੇ ਨੇ ਤੇ ਕਾਲੀ ਤੇ ਕਾਲੀਆਂ ਤੀਵੀਆਂ। ਫਿਰ ਇਹਨਾਂ ਨੂੰ ਨਾਂਵ ਕਿਉਂ ਨਹੀਂ ਆਂਹਦੇ? ਇਹਨਾਂ ਨੂੰ ਨਾਂਵ ਇਸ ਕਰਕੇ ਨਹੀਂ ਆਂਹਦੇ ਕਿਉਂਕਿ ਏਥੇ ਕੁਝ ਫਰਕ ਏ।

ਨਾਂਵ ਭਾਵੇਂ ਪੁਲਿੰਗ ਹੋਵੇ ਭਾਵੇਂ ਇਸਤਰੀਲਿੰਗ, ਇਹ ਆਪਣਾ ਲਿੰਗ ਕਿਸੇ ਤੋਂ ਨਹੀਂ ਲੈਂਦਾ। ਪਰ ਕਾਲਾ, ਕਾਲੇ, ਕਾਲੀ, ਕਾਲੀਆਂ ਨੇ ਆਪਣਾ-ਆਪਣਾ ਲਿੰਗ ਨਾਲ ਵਾਲੇ ਨਾਂਵ ਤੋਂ ਨਕਲ ਕਰਕੇ ਬਣਾਇਆ ਏ। ਕੁੜਤਾ ਪੁਲਿੰਗ ਏ ਤੇ ਕਾਲਾ ਵੀ ਪੁਲਿੰਗ; ਕੁੜਤੇ ਪੁਲਿੰਗ ਏ ਤੇ ਕਾਲੇ ਵੀ ਪੁਲਿੰਗ। ਕੁੜਤੀ ਇਸਤਰੀਲਿੰਗ ਏ ਤੇ ਕਾਲੀ ਵੀ ਇਸਤਰੀਲਿੰਗ; ਕੁੜਤੀਆਂ ਇਸਤਰੀਲਿੰਗ ਏ ਤੇ ਕਾਲੀਆਂ ਵੀ ਇਸਤਰੀਲਿੰਗ।

ਆਪਾਂ ਏਥੇ ਆਖਿਆ ਏ ਕਿ ਕਾਲਾ, ਕਾਲੇ, ਕਾਲੀ ਤੇ ਕਾਲੀਆਂ ਨੇ ਆਪਣਾ-ਆਪਣਾ ਲਿੰਗ ਨਕਲ ਕਰਕੇ ਬਣਾਇਆ ਏ। ਪਰ ਆਪਾਂ ਇਹ ਕਿਉਂ ਨਹੀਂ ਆਖਿਆ ਕਿ ਕੁੜਤਾ, ਕੁੜਤੇ, ਕੁੜਤੀ, ਕੁੜਤੀਆਂ ਨੇ ਆਪਣਾ-ਆਪਣਾ ਲਿੰਗ ਕਾਲਾ, ਕਾਲੇ, ਕਾਲੀ ਤੇ ਕਾਲੀਆਂ ਤੋਂ ਨਕਲ ਕੀਤਾ ਏ?

ਇਹਦੀ ਵਜ੍ਹਾ ਇਹ ਵੇ ਕਿ ਕਾਲਾ ਕੁੜਤਾ ਵਿੱਚ ਸਰਪੰਚ ਕੁੜਤਾ ਏ; ਮਤਬਲ ਕਿ ਇਹ ਦੋ ਸ਼ਬਦਾਂ ਦੀ ਇਕਾਈ ਦਾ ਕੇਂਦਰ ਕੁੜਤਾ ਏ। ਇਹ ਆਪਾਂ ਹੇਠਲੇ ਵਾਕਾਂ ਦੀ ਮਦਦ ਨਾਲ ਵੇਖ ਸੱਕਦੇ ਆਂ:

3ੳ. ਕੁੜਤਾ ਬੜਾ ਸੁਹਣਾ ਏ।

3ਅ. *ਕਾਲਾ ਬੜਾ ਸੁਹਣਾ ਏ।

3ੳ ਵਾਕ ਆਪਣੇ-ਆਪ ਵਿੱਚ ਪੂਰਾ ਏ। ਮਤਬਲ ਕਿ ਇਹਦੀ ਵਿਆਕਰਣ ਠੀਕ ਏ। ਪੜ੍ਹੇ ਲਿਖੇ ਇਸ ਗੱਲ ਨੂੰ ਆਖਣਗੇ ਕਿ ਇਹ ਵਾਕ ਵਿਆਕਰਣਕ ਏ।

ਪਰ 3ਅ ਵਿਆਕਰਣਕ ਨਹੀਂ। ਮਤਬਲ ਕਿ ਕੁੜਤਾ ਤਾਂ ਵਾਕ ਵਿਚਲੀ ਪਹਿਲੀ ਥਾਂ ਇਕੱਲਾ ਭਰ ਸੱਕਦਾ ਏ ਪਰ ਕਾਲਾ ਇਕੱਲਾ ਨਹੀਂ ਭਰ ਸੱਕਦਾ। ਜੇ ਆਪਾਂ 3ਅ ਦਾ 3ੲ ਬਣਾ ਦਈਏ ਤਾਂ ਇਹ ਠੀਕ ਹੋ ਜਾਵੇਗਾ:

3ੲ. ਕਾਲਾ ਕੁੜਤਾ ਬੜਾ ਸੁਹਣਾ ਏ।

ਸੋ, ਆਪਾਂ ਲੱਭ ਲਿਆ ਕੇ ਕਾਲਾ ਕੁੜਤਾ ਜੁੱਟ ਵਿੱਚ ਕੁੜਤਾ ਸਰਪੰਚ ਏ, ਮਤਬਲ ਕਿ ਇਹ ਇਸ ਇਕਾਈ ਦਾ ਕੇਂਦਰ ਏ। ਵਿਆਕਰਣ ਦੇ ਵਿਦਵਾਨ ਕੇਂਦਰ ਨੂੰ ਮੁੱਖ ਸ਼ਬਦ ਆਂਹਦੇ ਨੇ। ਕਿਉਂਕਿ ਮੁੱਖ ਸ਼ਬਦ ਕੁੜਤਾ ਏ, ਇਸ ਕਰਕੇ ਆਪਾਂ ਇਹ ਨਹੀਂ ਆਖ ਸੱਕਦੇ ਕਿ ਕੁੜਤਾ ਨੇ ਆਪਣਾ ਪੁਲਿੰਗ ਲਿੰਗ ਕਾਲਾ ਤੋਂ ਲਿਆ ਏ। ਸਾਨੂੰ ਚੰਗਾ ਲੱਗੇ ਭਾਵੇਂ ਮਾੜਾ ਪਰ ਸਾਨੂੰ ਆਖਣਾ ਈ ਪਵੇਗਾ ਕਿ ਕਾਲਾ ਨੇ ਪੁਲਿੰਗ ਲਿੰਗ ਕੁੜਤਾ ਤੋਂ ਲਿਆ ਏ।

ਕਾਲਾ ਕੁੜਤਾ ਵਰਗੀ ਈ ਕਹਾਣੀ ਕਾਲੇ ਕੁੜਤੇ, ਕਾਲੀ ਕੁੜਤੀ ਤੇ ਕਾਲੀਆਂ ਕੁੜਤੀਆਂ ਦੀ ਏ।

ਸੋ, ਆਪਾਂ ਪੱਕਾ ਆਖ ਸੱਕਦੇ ਆਂ ਕਿ ਨਾਵਾਂ ਦਾ ਆਪਣਾ-ਆਪਣਾ ਲਿੰਗ ਹੁੰਦਾ ਏ ਪਰ ਵਿਸ਼ੇਸ਼ਣ ਦਾ ਆਪਣਾ ਕੋਈ ਲਿੰਗ ਨਹੀਂ ਹੁੰਦਾ। ਇਹਦਾ ਮਤਬਲ ਇਹ ਵੀ ਹੋਇਆ ਕਿ ਜੇ ਕਿਸੇ ਸ਼ਬਦ ਦਾ ਆਪਣਾ ਲਿੰਗ ਨਹੀਂ ਤਾਂ ਉਹ ਨਾਂਵ ਨਹੀਂ।

ਇਸ ਕਰਕੇ ਕਾਲਾ, ਕਾਲੇ, ਕਾਲੀ, ਕਾਲੀਆਂ ‘ਚੋਂ ਕੋਈ ਵੀ ਨਾਂਵ ਨਹੀਂ।

ਹੁਣ ਆਪਾਂ ਵੇਖਾਂਗੇ ਕਿ ਇਹਨਾਂ ‘ਚੋਂ ਕਿਰਿਆ ਵੀ ਕੋਈ ਨਹੀਂ।

ਕਿਰਿਆ ਬਾਰੇ ਆਪਾਂ ਇਸ ਸਿੱਟੇ ‘ਤੇ ਅਪੜੇ ਸਾਂ ਕਿ ਕਿਰਿਆ ਦਾ ਕਾਲ ਲਈ ਵਿਕਾਰ ਹੁੰਦਾ ਏ, ਜਿਵੇਂ ਹੱਸ ਤੋਂ ਹੱਸੇਗਾ ਬਣਦਾ ਏ। ਪਰ ਕਾਲਾ, ਕਾਲੇ, ਕਾਲੀ, ਕਾਲੀਆਂ ‘ਚੋਂ ਕਿਸੇ ਦਾ ਵੀ ਕਾਲ ਲਈ ਵਿਕਾਰ ਨਹੀਂ ਹੁੰਦਾ; *ਕਾਲਾਗਾ, *ਕਾਲੇਗਾ, *ਕਾਲੀਗਾ, *ਕਾਲੀਆਂਗਾ ਸਾਰੇ ਗ਼ਲਤ ਨੇ।

ਸੋ, ਇਹ ਵੀ ਪੱਕਾ ਹੋ ਗਿਆ ਕਿ ਇਹਨਾਂ ‘ਚੋਂ ਕਿਰਿਆ ਵੀ ਕੋਈ ਨਹੀਂ।

ਕਾਲਾ, ਕਾਲੇ, ਕਾਲੀ, ਕਾਲੀਆਂ ‘ਚੋਂ ਕੋਈ ਪੜਨਾਂਵ ਵੀ ਨਹੀਂ।

ਆਪਾਂ ਪੜਨਾਂਵ ਵਾਲੇ ਪਾਠ ਵਿੱਚ ਇਹ ਗੱਲ ਲੱਭੀ ਸੀ ਕਿ ਉਹ ਪੜਨਾਂਵ ਪੂਰੇ ਨਾਂਵ ਵਾਕੰਸ਼ (ਨਾਂਵ ਤੋਂ ਬਣਿਆ ਵਾਕ ਦਾ ਹਿੱਸਾ) ਦੀ ਥਾਂ ਲੈ ਸੱਕਦਾ ਏ। ਪਰ ਕਾਲਾ, ਕਾਲੇ, ਕਾਲੀ, ਕਾਲੀਆਂ ਚੋਂ ਕੋਈ ਵੀ ਇਹ ਕੰਮ ਨਹੀਂ ਕਰ ਸੱਕਦਾ। ਚਲੋ ਵੇਖ ਈ ਲਈਨੇ ਆਂ।

੪ੳ. ਭਾਰਤ ਦੇ ਹਾਕੀ ਦੇ ਖਿਡਾਰੀ ਅੱਜ-ਕੱਲ੍ਹ ਚੰਗਾ ਖੇਡ ਰਹੇ ਨੇ।

੪ਅ. ਉਹ ਕੱਲ ਪਾਕਿਸਤਾਨ ਨਾਲ ਖੇਡਣਗੇ।

੪ੲ. *ਕਾਲੇ ਪਾਕਿਸਤਾਨ ਨਾਲ ਖੇਡਣਗੇ।

ਸੋ, ਆਪਾਂ ਵੇਖਨੇ ਆਂ ਕਿ ੪ਅ ਵਿਚਲਾ ਉਹ ੪ੳ ਵਿਚਲੇ ਭਾਰਤ ਦੇ ਹਾਕੀ ਦੇ ਖਿਡਾਰੀ ਦੀ ਥਾਂ ਲੈ ਸੱਕਦਾ ਏ ਪਰ ਇਹ ਕੰਮ ੪ੲ ਵਿਚਲਾ ਕਾਲੇ ਨਹੀਂ ਕਰ ਸੱਕਦਾ।

ਸਿੱਟਾ ਇਹ ਨਿਕਲਿਆ ਕਿ ਕਾਲੇ ਪੜਨਾਂਵ ਨਹੀਂ ਏਂ।

ਸੋ ਕਾਲਾ, ਕਾਲੇ, ਕਾਲੀ, ਕਾਲੀਆਂ ਨਾ ਨਾਂਵ ਨੇ, ਨਾ ਕਿਰਿਆ ਨੇ ਤੇ ਨਾਂ ਪੜਨਾਂਵ ਨੇ।

ਏਸੇ ਕਰਕੇ ਵਿਦਵਾਨਾਂ ਨੇ ਇਹਨਾਂ ਦਾ ਵੱਖਰਾ ਨਾਂ ਵਿਸ਼ੇਸ਼ਣ ਰੱਖਿਆ ਏ।

ਵਿਸ਼ੇਸ਼ਣ ਇਹਨਾਂ ਨੂੰ ਇਸ ਕਰਕੇ ਆਂਹਦੇ ਨੇ ਕਿਉਂਕਿ ਇਹ ਜਿਸ ਨਾਂਵ ਨਾਲ ਆਉਂਦੇ ਨੇ ਉਸ ਨਾਂਵ ਦੀ ਵਿਸ਼ੇਸ਼ਤਾ ਦੱਸਦੇ ਨੇ। ਜਿਵੇਂ ਕਿ ਕਾਲਾ, ਕਾਲੇ, ਕਾਲੀ, ਕਾਲੀਆਂ ਤਰਤੀਬਵਾਰ ਕੁੜਤਾ, ਕੁੜਤੇ, ਕੁੜਤੀ, ਕੁੜਤੀਆਂ ਦੀ ਵਿਸ਼ੇਸ਼ਤਾ ਜਾਂ ਗੁਣ ਦੱਸਦੇ ਨੇ। ਕਾਲਾ, ਕਾਲੇ, ਕਾਲੀ, ਕਾਲੀਆਂ ਦੀ ਥਾਂ ਚਿੱਟਾ, ਚਿੱਟੇ, ਚਿੱਟੀ, ਚਿੱਟੀਆਂ ਵੀ ਹੋ ਸੱਕਦਾ ਏ; ਜਿਵੇਂ ਕਿ ਚਿੱਟਾ ਕੁੜਤਾ, ਚਿੱਟੇ ਕੁੜਤੇ, ਚਿੱਟੀ ਕੁੜਤੀ ਤੇ ਚਿੱਟੀਆਂ ਕੁੜਤੀਆਂ ਵਿੱਚ।

ਜਿਵੇਂ ਕਿ ਆਪਾਂ ਟੁਰਨ ਵੇਲੇ ਈ ਗੱਲ ਕੀਤੀ ਸੀ, ਵਿਸ਼ੇਸ਼ਣਾਂ ਕੋਲ ਭੇਖ ਕਰਨ ਲਈ ਆਪਣੇ ਕੱਪੜੇ ਨਹੀਂ ਹੁੰਦੇ। ਪਰ ਇਹ ਦੂਜਿਆਂ ਦੇ ਕੱਪੜੇ ਪਾਂਦੇ ਨੇ। ਜਿਵੇਂ ਕਿ ਆਪਾਂ ਕਾਲਾ, ਕਾਲੇ, ਕਾਲੀ, ਕਾਲੀਆਂ ਦੇ ਮਾਮਲੇ ‘ਚ ਵੇਖਿਆ ਏ। ਇਹ ਇੱਕ ਤੇ ਲਿੰਗ ਦਾ ਭੇਖ ਕਰਦੇ ਨੇ ਨਾਲ ਵਾਲੇ ਸ਼ਬਦ ਦੀ ਨਕਲ ਮਾਰ ਕੇ। ਕਾਲਾ ਕੁੜਤਾ ਵਿੱਚ ਕੁੜਤਾ ਪੁਲਿੰਗ ਏ ਕਾਲਾ ਵੀ ਪੁਲਿੰਗ; ਕਾਲੀ ਕੁੜਤੀ ਵਿੱਚ ਕੁੜਤੀ ਇਸਤਰੀਲਿੰਗ ਏ ਤੇ ਕਾਲੀ ਵੀ ਇਸਤਰੀਲਿੰਗ। ਸੋ, ਵਿਸ਼ੇਸ਼ਣ ਇੱਕ ਤੇ ਉਧਾਰੇ ਲਿੰਗ ਦਾ ਭੇਖ ਕਰਦੇ ਨੇ, ਮਤਬਲ ਕਿ ਵਿਸ਼ੇਸ਼ਣਾਂ ਦਾ ਲਿੰਗ ਲਈ ਮੇਲ ਹੁੰਦਾ ਏ। ਆਪਾਂ ਵਿਕਾਰ ਇਸ ਕਰਕੇ ਨਹੀਂ ਆਖ ਰਹੇ ਕਿਉਂਕਿ ਆਪਾਂ ਮੇਲ ਤੇ ਵਿਕਾਰ ‘ਚ ਇਹ ਫਰਕ ਕੀਤਾ ਸੀ ਕਿ ਵਿਕਾਰ ਨਕਲ ਨਹੀਂ ਹੁੰਦਾ ਪਰ ਮੇਲ ਨਾਲ ਵਾਲੇ ਦੀ ਨਕਲ ਹੁੰਦਾ ਏ।

ਵਿਸ਼ੇਸ਼ਣਾਂ ਦਾ ਦੂਜਾ ਉਧਾਰਾ ਭੇਖ ਵਚਨ ਲਈ ਹੁੰਦਾ ਏ। ਜਿਵੇਂ ਕਿ ਆਪਾਂ ਕਾਲਾ ਕੁੜਤਾ, ਕਾਲੇ ਕੁੜਤੇ, ਕਾਲੀ ਕੁੜਤੀ ਤੇ ਕਾਲੀਆਂ ਕੁੜਤੀਆਂ ਵਿੱਚੋਂ ਲੱਭ ਸੱਕਦੇ ਹਾਂ। ਕੁੜਤਾ ਇਕਵਚਨ ਤੇ ਕਾਲਾ ਵੀ ਇਕਵਚਨ; ਕੁੜਤੇ ਬਹੁਵਚਨ ਤੇ ਕਾਲੇ ਵੀ ਬਹੁਵਚਨ। ਕੁੜਤੀ ਇਕਵਚਨ ਤੇ ਕਾਲੀ ਵੀ ਇਕਵਚਨ; ਕੁੜਤੀਆਂ ਬਹੁਵਚਨ ਤੇ ਕਾਲੀਆਂ ਵੀ ਬਹੁਵਚਨ। ਹੇਠਲੀਆਂ ਮਿਸਾਲਾਂ ਦੱਸਦੀਆਂ ਨੇ ਕਿ ਇਹ ਉਲਟਾ ਹੋ ਵੀ ਨਹੀਂ ਸੱਕਦਾ:

5ੳ. *ਕਾਲਾ ਕੁੜਤੇ।

5ਅ. *ਕਾਲੇ ਕੁੜਤਾ।

5ੲ. *ਕਾਲੀ ਕੁੜਤੀਆਂ।

5ਸ. *ਕਾਲੀਆਂ ਕੁੜਤੀ।

ਲਿੰਗ ਵੀ ਉਲਟਾ ਨਹੀਂ ਹੋ ਸੱਕਦਾ:

6ੳ. *ਕਾਲਾ ਕੁੜਤੀ।

6ਅ. *ਕਾਲੇ ਕੁੜਤੀਆਂ।

6ੲ. *ਕਾਲੀ ਕੁੜਤਾ।

6ਸ. *ਕਾਲੀਆਂ ਕੁੜਤੇ।

ਵਿਸ਼ੇਸ਼ਣ ਤੀਜਾ ਭੇਖ ਉਧਾਰੇ ਕਾਰਕ ਦਾ ਕਰਦੇ ਨੇ। ਹੇਠਲੇ ਵਾਕਾਂ ਤੋਂ ਸਾਨੂੰ ਇਸ ਗੱਲ ਦਾ ਪਤਾ ਲੱਗ ਜਾਵੇਗਾ:

7ੳ. ਕਾਲੇ ਕੁੜਤੇ ਨੂੰ ਬੀੜੇ ਲਾ ਦਿਓ!

7ਅ. ਕਾਲਿਆਂ ਕੁੜਤਿਆਂ ਨੂੰ ਬੀੜੇ ਲਾ ਦਿਓ!

7ੲ. ਕਾਲੀ ਕੁੜਤੀ ਨੂੰ ਬੀੜੇ ਲਾ ਦਿਓ!

7ਸ. ਕਾਲੀਆਂ ਕੁੜਤੀਆਂ ਨੂੰ ਬੀੜੇ ਲਾ ਦਿਓ!

7ੳ ਵਿੱਚ ਆਪਾਂ ਵੇਖਦੇ ਆਂ ਕਿ ਕਾਲੇ ਤੇ ਕੁੜਤੇ ਸ਼ਬਦ ਵੇਖਣ ਨੂੰ ਬਹੁਵਚਨ ਲੱਗਦੇ ਨੇ ਪਰ ਏਥੇ ਇਹ ਬਹੁਵਚਨ ਨਹੀਂ ਇਕਵਚਨ ਨੇ। ਇਹਨਾਂ ਦੇ ਏ ਵਾਲੇ ਰੂਪ ਇਸ ਕਰਕੇ ਨੇ ਕਿ ਇਹਨਾਂ ਤੋਂ ਬਾਅਦ ਸ਼ਬਦ ਨੂੰ ਆਉਂਦਾ ਏ। ਇਹ ਨੂੰ ਏਹੋ ਜਿਹਾ ਸ਼ਬਦ ਏ ਕਿ ਆਪਣੇ ਤੋਂ ਪਹਿਲਾਂ ਆਉਣ ਵਾਲੇ ਨਾਂਵ ਦਾ ਇੱਕ ਖਾਸ ਭੇਖ ਈ ਪਰਵਾਨ ਕਰਦਾ ਏ। ਆਪਾਂ ਇਸ ਨੂੰ ਇੰਞ ਆਖਿਆ ਸੀ (ਵੇਖੋ ਪੰਨਾਂ ) ਕਿ ਇਹ ਆਪਣੇ ਤੋਂ ਪਹਿਲਾਂ ਆਉਣ ਵਾਲੇ ਨਾਂਵ ਨੂੰ ਕਾਰਕ ਪਰਦਾਨ ਕਰਦਾ ਏ। 7ੳ ਵਿੱਚ ਕੁੜਤੇ ਵਿਚਲਾ ਏ ਬਹੁਵਚਨ ਲਈ ਨਹੀਂ ਕਾਰਕ ਲਈ ਏ। ਇੰਞੇ ਈ 7ੳ ਦੇ ਕਾਲੇ ਵਿਚਲਾ ਏ ਬਹੁਵਚਨ ਨਹੀਂ ਕਾਰਕ ਏ। ਕਾਲੇ ਨੇ ਇਹ ਕਾਰਕ ਕੁੜਤੇ ਦੀ ਨਕਲ ਕਰਕੇ ਲਿਆ ਏ। ਮਤਬਲ ਕਿ ਇਹ ਕਾਲੇ ਵਿਸ਼ੇਸ਼ਣ ਦਾ ਕੁੜਤੇ ਨਾਂਵ ਨਾਲ ਮੇਲ ਕਰਕੇ ਹੋਇਆ ਏ। ਇਹੀ ਕਹਾਣੀ 7ਅ ਵਿਚਲੇ ਕਾਲਿਆਂ ਕੁੜਤਿਆਂ ਦੀ ਏ। ਕੁੜਤੇ ਸ਼ਬਦ ਨੂੰ ਤੋਂ ਪਹਿਲਾਂ ਆਉਣ ਕਰਕੇ ਕੁੜਤਿਆਂ ਹੋ ਜਾਂਦਾ ਏ ਤੇ ਕਾਲੇ ਸ਼ਬਦ ਕੁੜਤਿਆਂ ਕਰਕੇ ਕਾਲਿਆਂ ਹੋ ਜਾਂਦਾ ਏ।

ਸੋ, ਪੰਜਾਬੀ ਦੇ ਵਿਸ਼ੇਸ਼ਣ ਦਾ ਕਾਰਕ ਲਈ ਵੀ ਮੇਲ ਹੁੰਦਾ ਏ।

ਸੋ, ਆਪਾਂ ਆਖਾਂਗੇ ਕਿ ਜਿਹੜੇ ਸ਼ਬਦ ਕਿਸੇ ਹੋਰ ਸ਼ਬਦ ਨਾਲ ਆ ਕੇ ਉਸ ਸ਼ਬਦ ਦੀ ਵਿਸ਼ੇਸ਼ਤਾ ਦੱਸਦੇ ਨੇ ਉਹ ਵਿਸ਼ੇਸ਼ਣ ਹੁੰਦੇ ਨੇ। ਇਹਨਾਂ ਦਾ ਆਪਣਾ ਕੋਈ ਭੇਖ ਨਹੀਂ ਹੁੰਦਾ। ਇਹਨਾਂ ਦਾ ਰੂਪ ਨਾਲ ਵਾਲੇ ਸ਼ਬਦ ਨਾਲ ਮੇਲ ਕਰਕੇ ਬਦਲਦਾ ਏ। ਅੱਗੇ ਚੱਲ ਕੇ ਆਪਾਂ ਇਹ ਵੀ ਵੇਖਾਂਗੇ ਕਿ ਵਿਸ਼ੇਸ਼ਣ ਕਿਸ-ਕਿਸ ਤਰ੍ਹਾਂ ਦੇ ਸ਼ਬਦਾਂ ਦੀ ਤੇ ਕਿਸ-ਕਿਸ ਤਰ੍ਹਾਂ ਦੀ ਵਿਸ਼ੇਸ਼ਤਾ ਦੱਸਦੇ ਨੇ। ਹਾਲੇ ਆਪਾਂ ਏਨਾ ਈ ਆਖੀਏ ਕਿ ਇਹਨਾਂ 'ਚ ਇੱਕ ਤਰ੍ਹਾਂ ਦੇ ਸ਼ਬਦ ਨਾਂਵ ਹੁੰਦੇ ਨੇ; ਜਿਵੇਂ ਆਪਾਂ ਕੁੜਤਾ ਤੇ ਕੁੜਤੀ ਦੀਆਂ ਮਿਸਾਲਾਂ ਦਿੱਤੀਆਂ ਨੇ।

ਮੈਂ ਕੀ ਕਰ੍ਹਾਂ ! ਮੈਥੋਂ ਇੱਕੋ ਵੇਲੇ ਚੋਖਾ ਕੰਮ ਨਹੀਂ ਹੁੰਦਾ। ਇਸ ਕਰਕੇ ਇਸ ਪੋਥੀ 'ਚ ਹਾਲੇ ਮੈਂ ਸ਼ਬਦ ਸ਼ਰੈਣੀਆਂ ਬਾਰੇ ਤੁਹਾਨੂੰ ਥੋੜਾ-ਥੋੜਾ ਈ ਦੱਸਾਂਗਾ। ਪਰ ਹਾਂ ਬਈ ਕੁੜਤੀ ਦੇ ਗਾਣੇ ਤੇ ਮੈਂ ਸੁਣੇ ਨੇ, ਜਿਵੇਂ ਕੁੜਤੀ ਮਲਮਲ ਦੀ, ਕੁੜਤੇ ਦੇ ਕਦੇ ਨਹੀਂ ਸੁਣੇ। ਤੁਸੀਂ ਕਦੀ ਸੁਣਿਆਂ ਏ ਕੁੜਤੇ ਦਾ ਗਾਣਾ। ਜੇ ਨਹੀਂ ਸੁਣਿਆਂ ਤਾਂ ਕੁੜਤੇ ਦੇ ਗਾਣੇ ਕਿਉਂ ਨਹੀਂ ਹੁੰਦੇ? ਚਲੋ! ਆਪਾਂ ਕੀ ਲੈਣਾ ਏ ਕੁੜਤੇ ਕੁੜਤੀ ਤੋਂ ਸਿਆਲ 'ਚ। ਆਪਾਂ ਆਪਣੀ ਵਿਆਕਰਣ ਦਾ ਨਿੱਘ ਮਾਣੀਏ।

**ਆਪਾਂ ਕੀ ਸਿੱਖਿਆ:** ਇਸ ਪਿੱਦੀ ਜਿਹੇ ਪਾਠ 'ਚ ਆਪਾਂ ਸਿੱਖਿਆ ਏ ਕਿ ਸ਼ਬਦਾਂ ਦੀ ਇੱਕ ਸ਼ਰੈਣੀ ਹੁੰਦੀ ਏ ਜਿਹੜੀ ਨਾਂ ਨਾਂਵ ਹੁੰਦੀ ਏ, ਨਾਂ ਪੜਨਾਂੜ ਹੁੰਦੀ ਏ ਤੇ ਨਾ ਕਿਰਿਆ। ਸਿਆਣਿਆਂ ਨੇ ਇਸ ਦਾ ਨਾਂ ਵਿਸ਼ੇਸ਼ਣ ਰੱਖਿਆ ਏ। ਇਹ ਜਿਹੜੇ ਸ਼ਬਦ ਨਾਲ ਆਉਂਦੇ ਨੇ ਉਸ ਦੀ ਕੋਈ ਵਿਸ਼ੇਸ਼ਤਾ ਜਾਂ ਆਖ ਲਵੋ ਗੁਣ-ਔਗੁਣ ਦੱਸਦੇ ਨੇ। ਇਹਨਾਂ ਦਾ ਨਾਲ ਆਉਣ ਵਾਲੇ ਨਾਂਵ ਨਾਲ ਲਿੰਗ, ਵਚਨ, ਤੇ ਕਾਰਕ ਪੱਖੋਂ ਮੇਲ ਹੁੰਦਾ ਏ।

ਆਪਾਂ ਇਸ ਪਾਠ ਵਿੱਚ ਇੱਕ ਹੋਰ ਗੱਲ ਵੀ ਲੱਭੀ ਏ। ਪਹਿਲੇ ਪਾਠਾਂ ਵਿੱਚ ਆਪਾਂ ਸ਼ਬਦਾਂ ਨੂੰ ਵੱਖ-ਵੱਖ ਸ਼ਬਦ ਸ਼ਰੈਣੀਆਂ ਵਿੱਚ ਵੰਡਣ ਦੀ ਬਿਧ ਇਹ ਵਰਤੀ ਸੀ ਕਿ ਕੋਈ ਸ਼ਬਦ ਕਿਹੜੇ-ਕਿਹੜੇ ਭੇਖ ਕਰਦਾ ਏ, ਯਾਨੀ ਕਿ ਕਿਸੇ ਸ਼ਬਦ ਦਾ ਵਿਕਾਰ ਕਿਸ ਚੀਜ਼ ਲਈ ਹੁੰਦਾ ਏ। ਪਰ ਵਿਸ਼ੇਸ਼ਣ ਦਾ ਅਪਣਾ ਤੇ ਕੋਈ ਭੇਖ ਹੈ ਈ ਕੋਣੀ। ਇਹ ਤੇ ਭੇਖ ਉਧਾਰਾ ਲਏ ਕੇ ਕਰਦਾ ਏ। ਫਿਰ ਵਿਸ਼ੇਸ਼ਣ ਮਿਥਣ ਦਾ ਤਰੀਕਾ ਕੀ ਹੋਇਆ? ਇਹ ਤਰੀਕਾ ਆਪਾਂ ਇਹ ਦੱਸਿਆ ਏ ਕਿ ਜੇ ਕੋਈ ਸ਼ਬਦ ਦੂਜੇ ਸ਼ਬਦ ਦੀ ਵਿਸ਼ੇਸ਼ਤਾ ਸਾਹਮਣੇ ਲਿਆਉਂਦਾ ਏ ਤਾਂ ਉਹਨੂੰ ਅਸੀਂ ਵਿਸ਼ੇਸ਼ੇਣ ਆਖਦੇ ਆਂ। ਮਤਬਲ ਕਿ ਵਿਸ਼ੇਸ਼ਤਾ ਦੱਸਣਾ ਵਿਸ਼ੇਸ਼ਣ ਦਾ ਭੇਖ ਤੇ ਨਹੀਂ ਪਰ ਇਹਦਾ ਕੰਮ ਹੋਇਆ। ਲਿਖੇ-ਪੜ੍ਹੇ ਇਹਨੂੰ ਕੰਮ ਨੂੰ ਕਾਰਜ ਆਖਦੇ ਨੇ। ਮਤਬਲ ਇਹ ਹੋਇਆ ਕਿ ਸ਼ਬਦਾਂ ਦੀ ਸ਼ਰੈਣੀਆਂ ਵਿੱਚ ਵੰਡ ਬੱਸ ਭੇਖ ਦੇ ਸਿਰ ਤੇ ਨਹੀਂ ਕੀਤੀ ਜਾਂਦੀ ਜਾਂ ਕੀਤੀ ਜਾ ਸੱਕਦੀ। ਭੇਖ ਦੇ ਨਾਲ-ਨਾਲ ਉਹਦਾ ਕੰਮ ਵੀ ਵੇਖਿਆ ਜਾਂਦਾ ਏ। ਸੋ ਸ਼ਬਦਾਂ ਨੂੰ ਸ਼ਰੈਣੀਆਂ ਵਿੱਚ ਵੰਡਣ ਦੇ ਦੋ ਤਰੀਕੇ ਹੋ ਗਏ - ਇੱਕ ਭੇਖ ਜਾਂ ਵਿਕਾਰ ਤੇ ਦੂਜਾ ਕੰਮ ਜਾਂ ਕਾਰਜ। ਤੁਹਾਡੇ ਮਨ 'ਚ ਜ਼ਰੂਰ ਸਵਾਲ ਆ ਗਿਆ ਹੋਵੇਗਾ ਕਿ ਫਿਰ ਨਾਂਵ, ਪੜਨਾਂਵ, ਕਿਰਿਆ ਤੇ ਹੋਰ ਸ਼ਬਦ ਸ਼ਰੈਣੀਆਂ ਦੇ ਮਾੜੇ-ਚੰਗੇ ਕੰਮ ਜਾਂ ਕਾਰਜ ਕਿਹੜੇ ਕਿਹੜੇ ਨੇ। ਹਾਲੇ ਤੇ ਬੱਸ ਮੈਂ ਇਹ ਆਖਾਂਗਾ ਕਿ ਇਹ ਬੰਦੇ ਨਾਲੋਂ ਠੀਕ ਨੇ ਤੇ ਇਹਨਾਂ 'ਚੋਂ ਕੋਈ ਵੀ ਮਾੜਾ ਕੰਮ ਆਪ ਨਹੀਂ ਕਰਦਾ। ਬੰਦਾ ਇਹਨਾਂ ਵਿਚਾਰਿਆਂ ਤੋਂ ਮਾੜੇ ਕੰਮ ਕਰਵਾ ਜ਼ਰੂਰ ਲੈਂਦਾ ਏ। ਜਿਵੇਂ ਕਿ ਗਾਲ੍ਹਾਂ ਕੱਢਣੀਆਂ। (ਯਾਦ ਏ ਨਾ ਕਿ ਬੰਦੇ ਦਾ ਮਤਬਲ ਜਨਾਨੀਆਂ ਵੀ ਏ)। ਸੋ, ਕੰਮਾਂ-ਕਾਰਜਾਂ ਦੇ ਲੰਮੇਂ ਝਮੇਲੇ 'ਚ ਆਪਾਂ ਫਿਰ ਕਦੇ ਪਵਾਂਗੇ, ਹਾਲੇ ਸ਼ਬਦ ਸ਼ਰੈਣੀਆਂ ਦੀ ਥੋੜੀ-ਥੋੜੀ ਪਛਾਣ ਕਰ ਲਵੀਏ।

ਤੇ ਆਓ ਫਿਰ ਚੱਲੀਏ ਹੁਣ ਕੋਈ ਹੋਰ ਸ਼ਬਦ ਸ਼ਰੈਣੀ ਲੱਭਣ।

*****

# ਪਾਠ - 7

## ਸ਼ਬਦ ਸ਼ਰੈਣੀ ਪੰਜ - ਸਬੰਧਕ

ਆਪਣਾ ਪੁਰਾਣਾ ਢੰਗ ਈ ਵਰਤਦੇ ਆਂ। ਆਪਣਾ ਪੁਰਾਣਾ ਢੰਗ ਏ ਕਿ ਭਾਸ਼ਾ ਦੇ ਤੱਥ ਨਿਚੋੜ ਕੇ ਰਸ ਕੱਢਣਾ; ਮਤਬਲ ਕਿ ਭਾਸ਼ਾ ਦੇ ਤੱਥ ਸਾਹਮਣੇ ਰੱਖ ਕੇ ਉਹਨਾਂ ਤੋਂ ਨਤੀਜੇ ਕੱਢਣਾ। ਆਓ ਕੁਝ ਤੱਥ ਵੇਖੀਏ:

1. ਉਹ ਕੋਠੇ ਉੱਤੇ ਬੈਠਾ ਸੀ।
2. ਉਹ ਕੋਠੇ ਪਿੱਛੇ ਬੈਠਾ ਸੀ।
3. ਉਹ ਕੋਠੇ ਸਾਹਮਣੇ ਬੈਠਾ ਸੀ।

ਮੈਂ ਤੁਹਾਡਾ ਧਿਆਨ ਉੱਤੇ, ਪਿੱਛੇ, ਤੇ ਸਾਹਮਣੇ ਵੱਲ ਦੁਆਉਣਾ ਚਾਹੁੰਦਾ ਹਾਂ। ਆਪਾਂ ਸਾਰੀਆਂ ਪਰਖਾਂ ਕਰ ਕੇ ਵੇਖ ਸੱਕਦੇ ਆਂ ਕਿ ਇਹ ਤਿੰਨੇ ਸ਼ਬਦ ਨਾ ਨਾਂਵ ਨੇ, ਨਾ ਪੜਨਾਂਵ ਨੇ, ਨਾ ਕਿਰਿਆ ਨੇ, ਤੇ ਨਾ ਵਿਸ਼ੇਸ਼ਣ। ਇਹ ਨਾਂਵ ਨਹੀ ਕਿਉਂਕਿ ਇਹ ਲਿੰਗ, ਵਚਨ, ਤੇ ਕਾਰਕ ਵਾਲਾ ਭੇਖ ਨਹੀਂ ਕਰ ਸੱਕਦੇ। ਇਹ ਪੜਨਾਂਵ ਨਹੀਂ ਕਿਉਂਕਿ ਇਹ ਕਿਸੇ ਦੀ ਥਾਂ ਨਹੀਂ ਮੱਲਦੇ ਤੇ ਇਹ ਪੜਨਾਵਾਂ ਵਾਲੇ ਲਿੰਗ, ਵਚਨ ਤੇ ਕਾਰਕ ਵਾਲੇ ਭੇਖ ਵੀ ਨਹੀਂ ਕਰ ਸੱਕਦੇ। ਇਹ ਕਿਰਿਆਂ ਨਹੀਂ ਕਿਉਂਕਿ ਇਹ ਕਿਰਿਆ ਵਾਲੇ ਕਾਲ ਆਦਿ ਦੇ ਭੇਖ ਨਹੀਂ ਕਰ ਸੱਕਦੇ। ਇਹ ਵਿਸ਼ੇਸ਼ਣ ਨਹੀਂ ਕਿਉਂਕਿ ਇਹ ਨਾਲ ਵਾਲੇ ਸ਼ਬਦ ਦੀ ਵਿਸ਼ੇਸ਼ਤਾ ਵੀ ਨਹੀਂ ਦੱਸਦੇ ਤੇ ਨਾਲ ਵਾਲੇ ਸ਼ਬਦ ਦੇ ਲਿੰਗ, ਵਚਨ, ਤੇ ਕਾਰਕ ਦੀ ਨਕਲ ਨਹੀਂ ਕਰਦੇ। ਸੋ ਇਹ ਨਾਂਵ, ਪੜਨਾਂਵ, ਕਿਰਿਆ, ਤੇ ਵਿਸ਼ੇਸ਼ਣ ਚਹੁੰਆਂ ਤੋਂ ਈ ਵੱਖਰੇ ਨੇ। ਏਸੇ ਕਰਕੇ ਸਿਆਣਿਆਂ ਨੇ ਇਹਨਾਂ ਦਾ ਨਾਂ ਵੀ ਵੱਖਰਾ ਰੱਖਿਆ ਏ ਸਬੰਧਕ। ਸਬੰਧਕ ਇਹਨਾਂ ਨੂੰ ਇਸ ਲਈ ਆਖਦੇ ਨੇ ਕਿਉਂਕਿ ਇਹ ਆਮ ਤੌਰ 'ਤੇ ਸ਼ਬਦਾਂ ਜਾਂ ਇਕਾਈਆਂ ਵਿਚਕਾਰਲੇ ਸਬੰਧ ਦਰਸਾਉਂਦੇ ਨੇ। ਮਿਸਾਲ ਲਈ ਆਪਾਂ ਹੇਠਲੇ ਵਾਕ ਨੂੰ ਵੇਖ ਸੱਕਦੇ ਹਾਂ:

4. ਲਛਮਣ ਨੇ ਰਾਮ ਨੂੰ ਸੱਦਿਆ।

ਇਸ ਵਾਕ ਵਿੱਚ ਲਛਮਣ ਤੇ ਰਾਮ ਦੇ ਸੱਦਿਆ ਨਾਲ ਸਬੰਧ ਵੱਖਰੀ-ਵੱਖਰੀ ਤਰ੍ਹਾਂ ਦੇ ਨੇ। ਇਹ ਗੱਲ ਹੇਠਲੇ ਵਾਕ ਤੋਂ ਹੋਰ ਸਾਫ ਹੋ ਜਾਂਦੀ ਏ:

5. ਲਛਮਣ ਨੂੰ ਰਾਮ ਨੇ ਸੱਦਿਆ।

ਵਾਕ 4 ਵਿੱਚ ਸੱਦਣ ਵਾਲਾ ਲਛਮਣ ਏ ਤੇ ਸਦੀਣ ਵਾਲਾ ਰਾਮ। 5 ਵਿੱਚ ਗੱਲ ਪੁੱਠੀ ਹੋ ਜਾਂਦੀ ਏ, ਸੱਦਣ ਵਾਲਾ ਰਾਮ ਤੇ ਸਦੀਣ ਵਾਲਾ ਲਛਮਣ। ਭਾਵੇਂ ਕਿ ਲਛਮਣ ਤੇ ਰਾਮ ਦੀ ਦੁਹਾਂ ਵਾਕਾਂ ਵਿੱਚ ਥਾਂ ਉਹੀ ਰਹਿੰਦੀ ਏ। ਸੋ ਪਾਸਾ ਪੁੱਠਾ ਕਰਨ ਵਾਲੇ ਸ਼ਬਦ ਨੇ ਤੇ ਨੂੰ ਨੇ। ਲਛਮਣ ਨਾਲ ਨੇ ਦੀ ਵਰਤੋਂ ਨਾਲ ਸੱਦਿਆ ਦਾ ਸਬੰਧ ਹੋਰ ਤਰ੍ਹਾਂ ਦਾ ਬਣਦਾ ਏ ਤੇ ਨੂੰ ਦੀ ਵਰਤੋਂ ਨਾਲ ਹੋਰ ਤਰ੍ਹਾਂ ਦਾ। ਇਹੀ ਹਾਲ ਰਾਮ ਦਾ ਏ।

ਹੇਠਲੇ ਵਾਕ ਦੱਸਦੇ ਨੇ ਕਿ ਸਾਡੇ ਨੇ, ਨੂੰ, ਉੱਤੇ, ਪਿੱਛੇ, ਤੇ ਸਾਹਮਣੇ ਵਿੱਚ ਇੱਕ ਗੱਲ ਹੋਰ ਵੀ ਸਾਂਝੀ ਏ:

6. ਕੋਠੇ ਨੇ ਤੇ ਡਿੱਗਣਾ ਈ ਸੀ। (ਭਾਰਤ ਦੇ ਠੇਕੇਦਾਰ ਨੇ ਜੂ ਬਣਾਇਆ ਸੀ)
7. ਕੋਠੇ ਨੂੰ ਕਲੀ ਕਰਾ ਦਿਓ।

ਤੁਸੀਂ ਹਿਸਾਬ ਖੌਰੇ ਲਾ ਈ ਲਿਆ ਹੋਣਾ ਏ ਕਿ ਉੱਤੇ, ਪਿੱਛੇ, ਤੇ ਸਾਹਮਣੇ ਵੀ ਕੋਠਾ ਦਾ ਕੋਠੇ ਬਣਾ ਦੇਂਦੇ ਨੇ ਤੇ ਨੇ ਤੇ ਨੂੰ ਵੀ। ਇਹਨਾਂ ਸਾਰਿਆਂ ਨਾਲ ਜਦੋਂ ਕੋਠਾ ਆਵੇਗਾ ਤਾਂ ਕੋਠੇ ਹੋ ਜਾਵੇਗਾ (ਭਾਵੇਂ ਰਹਿੰਦਾ ਫਿਰ ਵੀ ਵਿਚਾਰਾ ਇਕੱਲਾ ਈ ਏ)। ਚਲੋ ਵੇਖ ਈ ਲਈਨੇ ਆਂ:

8. *ਉਹ ਕੋਠਾ ਉੱਤੇ ਬੈਠਾ ਸੀ।
9. *ਉਹ ਕੋਠਾ ਪਿੱਛੇ ਬੈਠਾ ਸੀ।
10. *ਉਹ ਕੋਠਾ ਸਾਹਮਣੇ ਬੈਠਾ ਸੀ।
11. *ਕੋਠਾ ਨੇ ਤੇ ਡਿੱਗਣਾ ਈ ਸੀ।
12. *ਕੋਠਾ ਨੂੰ ਕਲੀ ਕਰਾ ਦਿਓ।

8, 9, 10, 11, 12 'ਚ ਕੋਠਾ ਕੋਠੇ ਬਣਨ ਲਈ ਮੰਨਿਆਂ ਨਹੀਂ ਤੇ ਸਾਰੇ ਈ ਵਾਕ ਝੂਠੇ ਨੇ, ਮਤਬਲ ਗਲਤ ਨੇ। ਇਹ ਵਾਕ ਸਾਨੂੰ ਵਿਖਾਉਂਦੇ ਨੇ ਕਿ ਉੱਤੇ, ਪਿੱਛੇ, ਸਾਹਮਣੇ, ਨੇ, ਤੇ ਨੂੰ ਦੀ ਆਪਣੇ ਤੋਂ ਪਹਿਲਾਂ ਆਉਣ ਵਾਲੇ ਸ਼ਬਦ ਤੇ ਪੂਰੀ ਚੌਧਰ ਚੱਲਦੀ ਏ ਤੇ ਇਹ ਉਹਦਾ ਮੁਹਾਂਦਰਾ ਈ ਹੋਰ ਬਣਾ ਦੇਂਦੇ ਨੇ, ਜਿਵੇਂ ਕੋਠਾ ਦੇ ਕੋਠੇ ਹੋ ਗਿਆ ਏ। ਲਿਖੇ-ਪੜ੍ਹੇ ਏਸੇ ਗੱਲ ਨੂੰ ਇੰਞ ਆਖਦੇ ਨੇ ਪਈ ਉੱਤੇ, ਪਿੱਛੇ, ਸਾਹਮਣੇ, ਨੇ, ਤੇ ਨੂੰ ਸ਼ਬਦ ਆਪਣੇ ਤੋਂ ਪਹਿਲਾਂ ਆਉਣ ਵਾਲੇ ਸ਼ਬਦ ਦਾ ਇੱਕ ਖਾਸ ਕਾਰਕੀ ਰੂਪ ਮੰਗਦੇ ਨੇ। ਸੋ ਸਬੰਧਕਾਂ ਦੀਆਂ ਪੱਕੀਆਂ ਪਛਾਣਾਂ ਇਹ ਈ ਨੇ ਕਿ ਇਹ ਲਿੰਗ, ਵਚਨ, ਕਾਰਕ, ਤੇ ਕਾਲ ਵਾਲਾ ਭੇਖ ਨਹੀਂ ਕਰਦੇ (ਪਰ ਅੱਗੇ ਜਾ ਕੇ ਇਸ ਨੇਮ ਵਿੱਚ ਕੁਝ ਸੋਧ ਕਰਨੀ ਪਵੇਗੀ); ਇਹ ਨਾਲ ਵਾਲੇ ਸ਼ਬਦ ਨਾਲ ਮੇਲ ਨਹੀਂ ਵਖਾਉਂਦੇ ਤੇ ਆਪਣੇ ਤੋਂ ਪਹਿਲਾਂ ਆਉਣ ਵਾਲੇ ਨਾਂਵ ਦਾ ਮੁਹਾਂਦਰਾ ਬਦਲ ਦੇਂਦੇ ਨੇ।

ਅੱਗੇ ਜਾਣ ਤੋਂ ਪਹਿਲਾਂ ਮੈਨੂੰ ਇੱਕ ਗੱਲ ਏਥੇ ਜ਼ਰੂਰ ਲਿਖਣੀ ਪਵੇਗੀ। ਗੱਲ ਦੱਸਣ ਲਈ ਮੈਨੂੰ ਹੇਠਲੀਆਂ ਮਿਸਾਲਾਂ ਵੀ ਦੇਣੀਆਂ ਪੈਣਗੀਆ:

13. ਬੰਦਾ ਕੋਠਿਓਂ ਡਿੱਗ ਪਿਆ।

14. ਬੰਦਾ ਮੇਰੇ ਸਾਹਮਣਿਓਂ ਲੰਘ ਗਿਆ।

ਸ਼ਬਦਾਂ ਦੀਆਂ ਸ਼ਰੈਣੀਆਂ ਲੱਭਣ ਲਈ ਆਪਾਂ ਉੱਤੋ ਇੱਕ ਤਰੀਕਾ ਇਹ ਵੀ ਵਰਤਦੇ ਆਏ ਆਂ ਕਿ ਜੇ ਕਿਸੇ ਸ਼ਬਦ ਵਿੱਚ ਕਿਸੇ ਖਾਸ ਸ਼ਬਦ ਸ਼ਰੈਣੀ ਵਾਲੇ ਗੁਣ ਨਹੀਂ ਤਾਂ ਆਪਾਂ ਉਸ ਨੂੰ ਵੱਖਰੀ ਸ਼ਬਦ ਸ਼ਰੈਣੀ ਆਖਦੇ ਆਏ ਆਂ। ਮਿਸਾਲ ਲਈ, ਜੇ ਕੋਈ ਸ਼ਬਦ ਕਾਲ ਦਾ ਭੇਖ ਨਹੀਂ ਕਰ ਸੱਕਦਾ ਤਾਂ ਉਹ ਕਿਰਿਆ ਨਹੀਂ।

ਪਰ ਵਾਕ 13 ਤੇ 14 'ਚ ਆਪਾਂ ਵੇਖਦੇ ਆਂ ਕਿ ਸ਼ਬਦ ਕੋਠਿਓਂ ਤੇ ਸਾਹਮਣਿਓਂ 'ਚ ਕੁਝ ਸਾਂਝ ਜਿਹੀ ਏ ਕਿ ਦੁਹਾਂ ਪਿੱਛੇ ਓਂ ਲੱਗਾ ਹੋਇਆ ਏ। ਇਸ ਓਂ ਦਾ ਕੰਮ ਵੀ ਇੱਕੋ ਜਿਹਾ ਈ ਏ। 15 ਤੇ 16 ਵਾਕਾਂ ਤੋਂ ਇਹ ਗੱਲ ਪੂਰੀ ਦਿੱਸ ਜਾਵੇਗੀ:

15. ਬੰਦਾ ਕੋਠੇ ਤੋਂ ਡਿੱਗ ਪਿਆ।

16. ਬੰਦਾ ਮੇਰੇ ਸਾਹਮਣੇ ਤੋਂ ਲੰਘ ਗਿਆ।

ਮਤਬਲ ਕਿ ਓਂ ਦੀ ਥਾਂ ਦੁਹਾਂ ਵਿੱਚ ਤੋਂ ਆ ਗਿਆ ਤੇ ਮਤਬਲ, ਮਤਬਲ ਅਰਥ, ਵੀ ਉਹੀ ਰਿਹਾ।

ਇੱਕ ਗੱਲ ਹੋਰ ਵੀ ਸਾਂਝੀ ਦਿੱਸ ਪਈ। 15 ਤੇ 16 ਵਿੱਚ ਕੋਠੇ ਤੇ ਸਾਹਮਣੇ ਦੁਹਾਂ ਪਿੱਛੇ ਏ ਲੱਗਾ ਏ।

ਇੱਕ ਤਰਿੱਜੀ ਸਾਂਝੀ ਗੱਲ ਵੀ ਵਿਚਾਰਨ ਵਾਲੀ ਏ: ਕੋਠੇ ਦਾ ਮੁਹਾਂਦਰਾ ਕੋਠਾ ਵੀ ਹੋ ਸੱਕਦਾ ਏ ਤੇ ਸਾਹਮਣੇ ਦਾ ਸਾਹਮਣਾ।

ਪਰ ਇਹਨਾਂ ਸਾਂਝਾਂ ਦੇ ਹੁੰਦਿਆਂ ਹੋਇਆਂ ਵੀ ਆਪਾਂ ਕੋਠੇ ਨੂੰ ਨਾਂਵ ਆਖਨੇ ਆਂ ਤੇ ਸਾਹਮਣੇ ਨੂੰ ਸਬੰਧਕ। ਇਹ ਤੇ ਕੋਈ ਗੱਲ ਨਾ ਬਣੀ ਨਾ। ਤਾਂ ਕੀ ਕਰੀਏ ਆਪਾਂ। ਮੇਰੀ ਬੇਨਤੀ ਏ ਕਿ ਇਹ ਮਾਮਲਾ ਥੋੜਾ ਪੁੱਠਾ-ਸਿੱਧਾ ਏ ਤੇ ਇਸ ਵਕਤ ਇਹਦੀ ਗੱਲ ਕਰਨੀ 100 ਕਿੱਲੋ ਦੇ ਭਲਵਾਨ ਦਾ 50 ਕਿੱਲੋ ਵਾਲੇ ਨਾਲ ਘੋਲ ਕਰਾਉਣ ਵਾਲੀ ਗੱਲ ਹੋਵੇਗੀ। ਸੋ ਤੁਸੀਂ ਹਾਲੇ ਥੋੜੀ ਹੋਰ ਵਿਆਕਰਣ ਕਰਸਤ ਕਰੋ ਤੇ ਭਾਰ ਵਧਾ ਲਵੋ। ਇਹ ਅਖਾੜਾ ਫਿਰ ਲਾਵਾਂਗੇ। ਹਾਲੇ ਸ਼ਬਦ ਸ਼ਰੈਣੀਆਂ ਦੀ ਮੋਟੀ-ਮੋਟੀ ਪਛਾਣ ਕਰ ਲਈਏ।

**ਇਸ ਪਾਠੜੀ ਵਿੱਚ ਆਪਾਂ ਕੀ ਸਿੱਖਿਆ**: ਇਸ ਪਾਠੜੀ ਵਿੱਚ ਆਪਾਂ ਇੱਕ ਹੋਰ ਸ਼ਬਦ ਸ਼ਰੈਣੀ ਲੱਭੀ ਜਿਸ ਦਾ ਨਾਂ ਸਬੰਧਕ ਏ। ਇਸ ਸ਼ਰੈਣੀ ਦੇ ਸ਼ਬਦ ਸ਼ਬਦਾਂ ਜਾਂ ਇਕਾਈਆਂ ਦੇ ਸਬੰਧ ਪ੍ਰਗਟ ਕਰਦੇ ਨੇ। ਇਸ ਸ਼ਰੈਣੀ ਦੇ ਸ਼ਬਦ ਆਪਣੇ ਤੋਂ ਪਹਿਲਾਂ ਆਉਣ ਵਾਲੇ ਨਾਂਵ ਦੀ ਸ਼ਕਲ ਵੀ ਬਦਲ ਦੇਂਦੇ ਨੇ। ਇਸ ਸ਼ਰੈਣੀ ਦੇ ਸ਼ਬਦ ਨਾਂਵ, ਪੜਨਾਂਵ, ਕਿਰਿਆ, ਤੇ ਵਿਸ਼ੇਸ਼ਣ ਵਾਲੇ ਭੇਖ ਨਹੀਂ ਕਰਦੇ।

*****

# ਪਾਠ - 8

## ਸ਼ਬਦ ਸ਼ਰੈਣੀ ਛੇ - ਕਿਰਿਆ ਵਿਸ਼ੇਸ਼ਣ

ਕਿਰਿਆ ਵਿਸ਼ੇਸ਼ਣ ਦੀਆਂ ਵਿਸ਼ੇਸ਼ਤਾਈਆਂ ਲੱਭਣ ਲਈ ਆਓ ਆਹ ਹੇਠਲੇ ਵਾਕਾਂ ਤੇ ਝਾਤੀ ਮਾਰੀਏ।

1. ਤੁਸੀਂ ਹੌਲੀ ਪੜ੍ਹੋਗੇ!
2. ਤੁਸੀਂ ਕਾਹਲੀ ਟੁਰੋਗੇ।
3. ਤੁਹਾਨੂੰ ਵਿਆਕਰਣ ਪਰਸੋਂ ਆਵੇਗੀ।
4. ਤੁਹਾਨੂੰ ਵਿਆਕਰਣ ਛੇਤੀ ਆਵੇਗੀ।
5. ਤੁਸੀਂ ਕਿੱਥੇ ਬਵ੍ਹੋਗੇ?
6. ਤੁਸੀਂ ਹੇਠਾਂ ਬਵ੍ਹੋਗੇ।

ਜੇ ਆਪਾਂ ਵਿਸ਼ੇਸ਼ਣਾਂ ਦੀ ਗੱਲ ਨੂੰ ਥੋੜਾ ਯਾਦ ਕਰ ਲਈਏ ਤਾਂ ਕਿਰਿਆ ਵਿਸ਼ੇਸ਼ਣ ਵਾਲੀ ਗੱਲ ਸਮਝਣੀ ਸੌਖੀ ਹੋ ਜਾਵੇਗੀ। ਆਪਾਂ ਆਖਿਆ ਸੀ ਕਿ ਵਿਸ਼ੇਸ਼ਣ ਜਿਸ ਸ਼ਬਦ ਨਾਲ ਆਉਂਦੇ ਨੇ ਉਹਦੀ ਵਿਸ਼ੇਸ਼ਤਾ ਦੱਸਦੇ ਨੇ। ਆਪਾਂ ਇਹ ਨਾਲ ਵਾਲੇ ਸ਼ਬਦ ਨਾਂਵ ਵੇਖੇ ਸਨ ਉਦੋਂ, ਯਾਦ ਏ ਨਾ ਕਾਲਾ ਕੁੜਤਾ ਤੇ ਕਾਲੀ ਕੁੜਤੀ। ਜੇ ਆਪਾਂ ਉਤਲੇ ਵਾਕਾਂ ਵਿੱਚ ਹੌਲੀ, ਕਾਹਲੀ, ਕਦੋਂ, ਛੇਤੀ, ਕਿੱਥੇ, ਤੇ ਹੇਠਾਂ ਸ਼ਬਦਾਂ ਨੂੰ ਧਿਆਨ ਨਾਲ ਵੇਖੀਏ ਤਾਂ ਹਿਸਾਬ ਜਿਹਾ ਲੱਗੇਗਾ ਕਿ ਪਹਿਲੇ ਵਾਕ ਚ ਹੌਲੀ ਸ਼ਬਦ ਪੜ੍ਹੋਗੇ ਦੀ ਵਿਸ਼ੇਸ਼ਤਾ ਦੱਸਦਾ ਏ, ਦੂਜੇ 'ਚ ਕਾਹਲੀ ਸ਼ਬਦ ਟੁਰੋਗੇ ਦੀ, ਤਰਿੱਜੇ 'ਚ ਪਰਸੋਂ ਸ਼ਬਦ ਆਵੇਗੀ ਦੀ, ਚੌਥੇ 'ਚ ਛੇਤੀ ਸ਼ਬਦ ਆਵੇਗੀ ਦੀ, ਪੰਜਵੇਂ 'ਚ ਕਿੱਥੇ ਸ਼ਬਦ ਬਵ੍ਹੋਗੇ ਦੀ, ਤੇ ਛੇਵੇਂ ਵਾਕ 'ਚ ਹੇਠਾਂ ਸ਼ਬਦ ਬਵ੍ਹੋਗੇ ਦੀ ਵਿਸ਼ੇਸ਼ਤਾ ਦੱਸਦਾ ਏ। ਏਨੀ ਕੁ ਵਿਆਕਰਣ ਤੇ ਤੁਸਾਂ ਸਿੱਖ ਈ ਲਈ ਏ ਕਿ ਪੜ੍ਹੋਗੇ, ਟੁਰੋਗੇ, ਆਵੇਗੀ, ਤੇ ਬਵ੍ਹੋਗੇ ਸ਼ਬਦਾਂ ਦੀ ਜੁੰਡਲੀ ਦੀ ਪਛਾਣ ਕਰ ਸੱਕੋ, ਮਤਬਲ ਕਿ ਇਹਨਾਂ ਦੀ ਸ਼ਬਦ ਸ਼ਰੈਣੀ ਦੀ। ਤੁਸੀਂ ਠੀਕ ਪਛਾਣਿਆਂ ਏ। ਇਹ ਸ਼ਬਦ ਕਿਰਿਆਵਾਂ ਈ ਨੇ। ਤੇ ਫਿਰ ਤੇ ਆਪਾਂ ਆਖ ਈ ਸੱਕਨੇ ਆਂ ਕਿ ਕਿਰਿਆ-ਵਿਸ਼ੇਸ਼ਣ ਕਿਰਿਆ ਦੇ ਕੀਤੇ ਕਾਰਜ ਦੀ ਵਿਸ਼ੇਸ਼ਤਾ ਦੱਸਦੇ ਨੇ।

ਮੈਂ ਸਮਝ ਗਿਆ ਵਾਂ ਕਿ ਤੁਹਾਡੇ ਦਿਮਾਗ 'ਚ ਇਹ ਸਵਾਲ ਆਇਆ ਏ ਕਿ ਕਿਰਿਆ ਵਿਸ਼ੇਸ਼ਣ ਜੁੰਡਲੀ ਦੇ ਸ਼ਬਦ ਭੇਖ ਕਿਹੋ ਜਿਹੇ ਕਰਦੇ ਨੇ, ਮਤਬਲ ਕਿ ਇਹਨਾਂ ਦਾ ਵਿਕਾਰ ਕਿਸ-ਕਿਸ ਚੀਜ਼ ਲਈ ਹੁੰਦਾ ਏ। ਚਲੋ ਫਿਰ ਇਹਨਾਂ ਦੇ ਵਿਕਾਰਾਂ ਦਾ ਲੇਖਾ-ਜੋਖਾ ਕਰੀਏ।

ਇਹਨਾਂ ਦਾ ਆਪਣਾ ਕੋਈ ਭੇਖ ਨਹੀਂ ਹੁੰਦਾ। ਪਰ ਇਹਨਾਂ ਵਿੱਚੋਂ ਇੱਕ ਉਹ ਨੇ ਜਿਹੜੇ ਨਕਲਚੀ ਨੇ ਮਤਬਲ ਜਿੰਨ੍ਹਾ ਦਾ ਕਿਸੇ ਹੋਰ ਨਾਲ ਮੇਲ ਹੁੰਦਾ ਏ। ਜਿਵੇਂ ਹੇਠਲੇ ਵਾਕਾਂ ਵਿੱਚ ਸਿੱਧੀ, ਸਿੱਧੀਆਂ, ਸਿੱਧਾ ਤੇ ਸਿੱਧੇ ਨੇ:

7. ਮੰਜੀ ਸਿੱਧੀ ਡਾਹੋ।
8. ਮੰਜੀਆਂ ਸਿੱਧੀਆਂ ਡਾਹੋ।
9. ਪਲੰਘ ਸਿੱਧਾ ਡਾਹੋ।
10. ਪਲੰਘ ਸਿੱਧੇ ਡਾਹੋ।

ਉਤਲੇ 7 ਵਾਕ ਵਿੱਚ ਕਿਰਿਆ ਵਿਸ਼ੇਸ਼ਣ ਸਿੱਧੀ ਇਸਤਰੀਲਿੰਗ ਏ ਤੇ ਇੱਕਵਚਨ ਏ ਕਿਉਂਕਿ ਮੰਜੀ ਇਸਤਰੀਲਿੰਗ ਤੇ ਇੱਕਵਚਨ ਏ। 8 ਵਾਕ ਵਿੱਚ ਸਿੱਧੀਆਂ ਇਸਤਰਿਲਿੰਗ ਤੇ ਬਹੁਵਚਨ ਏ ਕਿਉਂਕਿ ਮੰਜੀਆਂ ਇਸਤਰਿਲਿੰਗ ਤੇ ਬਹੁਵਚਨ ਏ। 9 ਵਾਕ ਵਿੱਚ ਸਿੱਧਾ ਪੁਲਿੰਗ ਤੇ ਇੱਕਵਚਨ ਏ ਕਿਉਂਕਿ ਪਲੰਘ ਪੁਲਿੰਗ ਤੇ ਇੱਕਵਚਨ ਏ। 10 ਵਾਕ ਵਿੱਚ ਸਿੱਧੇ ਪੁਲਿੰਗ ਤੇ ਬਹੁਵਚਨ ਏ ਕਿਉਂਕਿ ਪਲੰਘ ਪੁਲਿੰਗ ਤੇ ਬਹੁਵਚਨ ਏ। ਇੰਞ ਆਪਾਂ ਵੇਖਨੇ ਆਂ ਕਿ ਕਿਰਿਆ ਵਿਸ਼ੇਸ਼ਣ ਅਜਿਹੇ ਵੀ ਨੇ ਜਿਹੜੇ ਲਿੰਗ ਤੇ ਵਚਨ ਪੱਖੋਂ ਮੇਲ ਕਰਦੇ ਨੇ।

ਪਰ ਇੰਞ ਕਿਉਂ ਏ ਕਿ ਸਿੱਧੀ, ਸਿੱਧੀਆਂ, ਸਿੱਧਾ, ਸਿੱਧੇ ਹੈ ਤਾਂ ਕਿਰਿਆ ਵਿਸ਼ੇਸ਼ਣ ਨੇ ਤੇ ਕਿਰਿਆ ਡਾਹੋ ਦੀ ਵਿਸ਼ੇਸ਼ਤਾ ਦੱਸਦੇ ਨੇ ਪਰ ਨਕਲ ਮੰਜੀ, ਮੰਜੀਆਂ, ਪਲੰਘ (ਇੱਕਵਚਨ) ਤੇ ਪਲੰਘ (ਬਹੁਵਚਨ) ਦੀ ਮਾਰਦੇ ਨੇ ਜਿਹੜੇ ਨਾਂਵ ਨੇ ?

ਪਿਆਰਿਓ! ਇਹ ਮਾਮਲਾ ਵੀ ਵੱਡੇ ਭਲਵਾਨਾ ਵਾਲਾ ਏ; ਇਸ ਕਰਕੇ ਇਸ ਦੀ ਗੱਲ ਕਿਸੇ ਵੱਡੀ ਜਮਾਤ ਵਿੱਚ ਕਰਾਂਗੇ। ਹਾਲੇ ਦੂਜੀ ਤਰ੍ਹਾਂ ਦੇ ਕਿਰਿਆ ਵਿਸ਼ੇਸ਼ਣ ਵੇਖ ਲਈਏ ਜਿਹੜੇ ਨਕਲ ਨਹੀਂ ਮਾਰਦੇ, ਮਤਬਲ ਜਿੰਨ੍ਹਾ ਦਾ ਕਿਸੇ ਨਾਲ ਮੇਲ ਨਹੀਂ ਹੁੰਦਾ:

11. ਬੰਦਾ ਪਰ੍ਹਾਂ ਬੈਠਾ ਸੀ।
12. ਬੰਦੇ ਪਰ੍ਹਾਂ ਬੈਠੇ ਸਨ।
13. ਬੀਬੀ ਪਰ੍ਹਾਂ ਬੈਠੀ ਸੀ।
14. ਬੀਬੀਆਂ ਪਰ੍ਹਾਂ ਬੈਠੀਆਂ ਸਨ।

ਤੁਸਾਂ ਹਿਸਾਬ ਲਾ ਈ ਲਿਆ ਹੋਣਾ ਏ ਕਿ ਉਤਲੇ ਚਹੁੰਆਂ ਵਾਕਾਂ ਵਿੱਚ ਪਰ੍ਹਾਂ ਕਿਰਿਆ ਵਿਸ਼ੇਸ਼ਣ ਏ ਤੇ ਇਹ ਬੰਦਾ, ਬੰਦੇ, ਬੀਬੀ, ਬੀਬੀਆਂ ਕਿਸੇ ਦੀ ਨਕਲ ਨਹੀਂ ਕਰਦਾ ਤੇ ਸਾਰੇ ਵਾਕਾਂ ਵਿੱਚ ਪਰ੍ਹਾਂ ਹੀ ਰਹਿੰਦਾ ਏ।

ਸੋ, ਕਿਰਿਆ ਵਿਸ਼ੇਸ਼ਣਾਂ ਦਾ ਆਪਣਾ ਤੇ ਕੋਈ ਭੇਖ ਨਹੀਂ ਹੁੰਦਾ ਪਰ ਇਹਨਾਂ 'ਚੋਂ ਇੱਕ ਧੜਾ ਇਹੋ ਜਿਹਾ ਏ ਜਿਹੜਾ ਲਿੰਗ ਤੇ ਵਚਨ ਪੱਖੋਂ ਕਿਸੇ ਹੋਰ ਸ਼ਬਦ ਨਾਲ ਮੇਲ ਕਰਦਾ ਏ। ਦੂਜਾ ਧੜਾ ਆਪਣਾ ਮੁਹਾਂਦਰਾ ਨਹੀਂ ਬਦਲਦਾ, ਮਤਬਲ ਮੇਲ ਨਹੀਂ ਕਰਦਾ ਤੇ ਨਾ ਹੀ ਉਹਦਾ ਕੋਈ ਆਪਣਾ ਲਿੰਗ-ਲੁੰਗ ਤੇ ਵਚਨ-ਵੁਚਨ ਹੁੰਦਾ ਏ।

ਬੱਸ ਭਾਈ! ਮੇਰੇ 'ਚ ਹੋਰ ਸਿੱਡਾ ਨਹੀਂ ਰਿਹਾ ਕਿਰਿਆ ਵਿਸ਼ੇਸ਼ਣਾ ਬਾਰੇ ਕੁਝ ਲਿਖਣ ਦਾ। ਹਾਲੇ ਏਨੇ ਨਾਲ ਕੰਮ ਚਲਾਵੋ। ਹੋਰ ਗੱਲਾਂ ਅਗਲੇ ਸਾਲ।

**ਕੀ ਸਿੱਖਿਆ:** ਆਪਾਂ ਸ਼ਬਦਾਂ ਦੀ ਇੱਕ ਹੋਰ ਵੰਨਗੀ ਵੇਖੀ, ਮਤਬਲ ਕਿ ਸ਼ਰੈਣੀ। ਇਹਦਾ ਨਾਂ ਕਿਰਿਆ ਵਿਸ਼ੇਸ਼ਣ ਏ। ਇਹ ਕਿਰਿਆ ਦੇ ਕਾਰਜ ਦੀ ਵਿਸ਼ੇਸ਼ਤਾ ਦੱਸਦੇ ਨੇ। ਇਹ ਦੋ ਤਰ੍ਹਾਂ ਦੇ ਨੇ, ਨਕਲਚੀ ਤੇ ਨਨਕਲਚੀ। ਨਕਲਚੀ ਮੇਲ ਵਿਖਾਂਦੇ ਨੇ ਤੇ ਨਨਕਲਚੀ ਮੇਲ ਨਹੀਂ ਵਿਖਾਂਦੇ।

*****

## ਪਾਠ - 9

## ਸ਼ਬਦ ਸ਼ਰੈਣੀ ਸੱਤ - ਯੋਜਕ

ਯੋਜਕ ਨਾਲ ਜਾਣ-ਪਛਾਣ ਲਈ ਆਓ ਕੁਝ ਵਾਕਾਂ 'ਤੇ ਝਾਤੀ ਮਾਰੀਏ:

1. ਚਿੜੀ ਤੇ ਕਾਂ ਦੀ ਕਹਾਣੀ ਸਾਰੇ ਲੋਕ ਜਾਣਦੇ ਨੇ।
2. ਛੋਟਾ ਭਰਾ ਘਰ ਗਿਆ ਤੇ ਵੱਡਾ ਭਰਾ ਸ਼ਹਿਰ ਗਿਆ।
3. ਮੈਂ ਵਿਆਕਰਣ ਲਿਖਨਾਂ ਵਾਂ ਪਰ ਵਿਦਵਾਨਾਂ ਵਾਂਗ ਨਹੀਂ ਲਿਖਦਾ।
4. ਜੋ ਕਰੋਨਾ ਤੋਂ ਡਰ ਗਿਆ ਸੋ ਬਚ ਗਿਆ।
5. ਇਹ ਸੱਚ ਏ ਕਿ ਮੇਰਾ ਲਿਖਣ ਨੂੰ ਮਨ ਨਹੀਂ ਕਰਦਾ।
6. ਜੇ ਤੁਹਾਨੂੰ ਸਿੱਖਣ ਦੀ ਲਗਨ ਨਹੀਂ ਤਾਂ ਤੁਹਾਨੂੰ ਵਿਆਕਰਣ ਮੈਂ ਵੀ ਨਹੀਂ ਸਿਖਾ ਸੱਕਦਾ।

ਕੀ ਤੁਸੀਂ ਦੱਸ ਸੱਕਦੇ ਓ ਕਿ ਇਹਨਾਂ ਵਾਕਾਂ ਵਿਚਲੇ ਤੇ, ਪਰ, ਜੋ-ਸੋ, ਕਿ, ਜੇ-ਤਾਂ ਸ਼ਬਦ ਕਿਹੜੀ ਬਲਾਦਰੀ ਦੇ ਨੇ, ਮਤਬਲ ਕਿ ਇਹਨਾਂ ਦੀ ਸ਼ਬਦ ਸ਼ਰੈਣੀ ਕਿਹੜੀ-ਕਿਹੜੀ ਏ? ਕੀ ਇਹਨਾਂ ਨੂੰ ਨਾਂਵ, ਪੜਨਾਂਵ, ਕਿਰਿਆ, ਸਹਾਇਕ ਕਿਰਿਆ, ਸਬੰਧਕ, ਜਾਂ ਕਿਰਿਆ ਵਿਸ਼ੇਸ਼ਣ ਚੋਂ ਕਿਸੇ ਜੁੱਟ 'ਚ ਰੱਖ ਸੱਕਨੇ ਆਂ? ਚੱਲੋ ਵੇਖਨੇ ਆਂ ਆਪਾਂ।

ਇਹਨਾਂ 'ਚੋਂ ਕੋਈ ਵੀ ਨਾਂਵ ਨਹੀਂ ਕਿਉਂਕਿ ਇਹਨਾਂ 'ਚੋਂ ਕੋਈ ਵੀ ਲਿੰਗ, ਵਚਨ ਦਾ ਭੇਖ ਨਹੀਂ ਕਰਦਾ, ਮਤਬਲ ਨਾ ਇਹ ਪੁਲਿੰਗ ਨੇ ਨਾ ਇਸਤਰੀਲਿੰਗ, ਨਾ ਇੱਕਵਚਨ ਨੇ ਨਾ ਬਹੁਵਚਨ। ਆਹ ਹੇਠਲੇ ਵਾਕ ਸਾਨੂੰ ਇਹ ਗੱਲ ਹੋਰ ਸਾਫ ਕਰ ਦੇਣਗੇ:

1ੳ. ਚਿੜੀਆਂ ਤੇ ਕਾਵਾਂ ਦੀ ਕਹਾਣੀ ਸਾਰੇ ਲੋਕ ਜਾਣਦੇ ਨੇ।

ਇਸ ਵਾਕ ਵਿੱਚ ਚਿੜੀਆਂ ਤੇ ਕਾਵਾਂ ਸ਼ਬਦ ਬਹੁਵਚਨ ਨੇ ਪਰ ਤੇ ਦਾ ਤੇ ਈ ਰਹਿੰਦਾ ਏ ਚਿੜੀ ਤੇ ਕਾਂ ਵਾਂਗ। ਇੰਞੇ ਈ ਜੇ ਚਿੜੀ, ਚਿੜੀਆਂ, ਕਾਂ, ਕਾਂਵਾ ਦੀ ਥਾਂ ਤੇ ਉਲਟੇ ਲਿੰਗ ਵਾਲੇ ਸ਼ਬਦ ਵੀ ਰੱਖ ਦਈਏ ਤਾਂ ਵੀ ਤੇ ਦਾ ਤੇ ਈ ਰਵ੍ਹੇਗਾ, ਮਤਬਲ ਚਿੜੀ ਦੀ ਥਾਂ ਚਿੜਾ, ਕਾਂ ਦੀ ਕਉਣੀ ਵਗੈਰਾ। ਤੁਸੀਂ ਕਿਰਪਾ ਕਰ ਕੇ, ਭਾਵੇਂ ਬਿਨਾਂ ਕਿਰਪਾ ਕਰਨ ਤੋਂ, ਆਪ ਵਾਕ ਬਣਾ ਕੇ ਵੇਖ ਲਵੋ।

ਇਹੋ ਜਿਹਾ ਈ ਮਾਮਲਾ 2ੳ ਵਿੱਚ ਏ।

2ੳ. ਵੱਡੇ ਭਰਾ ਘਰ ਗਏ ਤੇ ਛੋਟੇ ਭਰਾ ਸ਼ਹਿਰ ਗਏ।

ਇਸ ਵਾਕ ਵਿੱਚ ਵੱਡੇ ਭਰਾ ਘਰ ਗਏ ਤੇ ਛੋਟੇ ਭਰਾ ਸ਼ਹਿਰ ਗਏ ਟੋਟੇ ਬਹੁਵਚਨ 'ਚ ਨੇ ਪਰ ਤੇ ਦਾ ਤੇ ਈ ਰਹਿੰਦਾ ਏ ਛੋਟਾ ਭਰਾ ਘਰ ਗਿਆ ਤੇ ਵੱਡਾ ਭਰਾ ਸ਼ਹਿਰ ਗਿਆ ਵਾਂਗ ਈ।

ਇੰਞੇ ਤੇ ਵਾਂਗ ਈ ਆਪਾਂ ਪਰ, ਕਿ, ਜੇ-ਤਾਂ ਸ਼ਬਦਾਂ ਨਾਲ ਵਚਨ ਲਿੰਗ ਖੇਡ ਖੇਡ ਕੇ ਵੇਖ ਸੱਕਨੇ ਆਂ।

ਨਾਂਵ ਲਈ ਆਪਾਂ ਇਹ ਵੀ ਆਖਿਆ ਸੀ ਕਿ ਇਹ ਕਾਰਕ ਲਈ ਭੇਖ ਵਟਾਂਦੇ ਨੇ, ਮਤਬਲ ਕਿ ਇਹਨਾਂ ਦਾ ਕਾਰਕ ਲਈ ਵਿਕਾਰ ਹੁੰਦਾ ਏ। ਤੇ ਆਪਾਂ ਵੇਖਿਆ ਸੀ ਕਿ ਨਾਂਵ ਜਦੋਂ ਸਬੰਧਕ ਤੋਂ ਪਹਿਲਾਂ ਆਉਂਦਾ ਏ ਤਾ ਕਾਰਕ ਦਾ ਭੇਖ ਕਰਦਾ ਏ, ਜਿਵੇਂ ਕੁੱਤੇ ਸਾਹਮਣੇ ਸਹੇ ਨੇ ਕੀ ਖਲੋਣਾ ਸੀ ਵਿੱਚ ਸਬੰਧਕ ਸਾਹਮਣੇ ਕਰਕੇ ਕੁੱਤਾ ਦਾ ਕੁੱਤੇ ਹੋ ਗਿਆ ਏ, ਹੈ ਭਾਵੇਂ ਕੁੱਤਾ ਇਕੱਲਾ ਈ।

ਪਰ ਆਪਾਂ ਵੇਖਨੇ ਆਂ ਕਿ ਆਹ ਸਾਡੇ ਯੋਜਕ ਭਰਾ (ਕਿ ਭੈਣਾਂ ਨੇ ਪਤਾ ਨਹੀਂ) ਕਾਰਕ-ਕੂਰਕ ਵਾਲੀ ਖੇਡ 'ਚ ਵੀ ਨਹੀਂ ਪੈਂਦੇ। ਤੁਸੀਂ ਆਪ ਇਹਨਾਂ ਨੂੰ ਸਬੰਧਕਾਂ ਤੋਂ ਪਹਿਲਾਂ ਟਿਕਾ ਕੇ ਵੇਖ ਲਵੋ।

ਸਿੱਟਾ ਇਹ ਨਿਕਲਿਆ ਕਿ ਇਸ ਤੇ, ਪਰ, ਜੇ-ਤਾਂ, ਕਿ, ਜੇ-ਤਾਂ ਜੁੰਡਲੀ 'ਚੋਂ ਕੋਈ ਨਾਂਵ ਨਹੀਂ।

ਇੰਞੇ ਈ ਆਪਾਂ ਪੜਨਾਂਵ, ਕਿਰਿਆ, ਸਹਾਇਕ ਕਿਰਿਆ, ਵਿਸ਼ੇਸ਼ਣ, ਸਬੰਧਕ, ਤੇ ਕਿਰਿਆ ਵਿਸ਼ੇਸ਼ਣ ਵਾਲੀਆਂ ਘਸਵੱਟੀਆਂ ਲਾ ਕੇ ਵੇਖ ਸੱਕਨੇ ਆਂ ਕਿ ਇਹਨਾਂ 'ਚੋਂ ਕੋਈ ਵੀ ਨਾ ਪੜਨਾਂਵ ਏ, ਨਾ ਕਿਰਿਆ ਏ, ਨਾ ਸਹਾਇਕ ਕਿਰਿਆ ਏ, ਨਾ ਵਿਸ਼ੇਸ਼ਣ ਏ, ਨਾ ਸਬੰਧਕ ਏ, ਤੇ ਨਾ ਈ ਕਿਰਿਆ ਵਿਸ਼ੇਸ਼ਣ ਏ। ਏਸੇ ਕਰਕੇ ਸਿਆਣਿਆਂ ਨੇ ਇਹਨਾਂ ਦਾ ਨਾਂ ਯੋਜਕ ਰੱਖਿਆ ਏ (ਮੇਰਾ ਵੱਸ ਚੱਲੇ ਤਾਂ ਮੈਂ ਇਹਨਾ ਦੇ ਸਕੂਲ ਦੇ ਸਾਟੀਫਿਟਕਾਂ 'ਚ ਇਹਨਾਂ ਦਾ ਨਾਂ ਜੋੜਨੀਏ ਲਿਖਾਂ, ਤਾਂ ਕਿ ਬਾਲਾ ਨੂੰ ਸੌਖਾ ਸਮਝ ਆ ਜਾਵੇ)। ਤੇ ਯੋਜਕ ਇਹਨਾਂ ਦਾ ਨਾਂ ਤਾਂ ਰੱਖਿਆ ਏ ਕਿ ਇਹ ਜੋੜਨ ਜਿਹੇ ਦਾ ਕੰਮ ਕਰਦੇ ਨੇ। ਜਿਵੇਂ, ਵਾਕ 1 ਵਿੱਚ ਚਿੜੀ ਤੇ ਕਾਂ ਤੇ ਨਾਲ ਜੁੜੇ ਨੇ, ਮਤਬਲ ਚਿੜੀ ਤੇ ਕਾਂ ਸ਼ਬਦ; ਵਾਕ 2

ਵਿੱਚ ਛੋਟਾ ਭਰਾ ਘਰ ਗਿਆ ਤੇ ਵੱਡਾ ਭਰਾ ਸ਼ਹਿਰ ਗਿਆ ਤੇ ਨਾਲ ਜੁੜੇ ਨੇ; ਵਾਕ 3 ਵਿੱਚ ਮੈਂ ਵਿਆਕਰਣ ਲਿਖਨਾਂ ਵਾਂ ਤੇ ਵਿਦਵਾਨ ਵਾਂਗ ਨਹੀਂ ਲਿਖਦਾ ਪਰ ਨਾਲ ਜੁੜੇ ਨੇ; ਵਾਕ 4 ਵਿੱਚ ਕਰੋਨਾ ਤੋਂ ਡਰ ਗਿਆ ਤੇ ਬਚ ਗਿਆ ਜੋ-ਸੋ ਨਾਲ ਜੁੜੇ ਨੇ; ਵਾਕ 5 ਵਿੱਚ ਇਹ ਸੱਚ ਏ ਤੇ ਮੇਰਾ ਲਿਖਣ ਨੂੰ ਮਨ ਨਹੀਂ ਕਰਦਾ ਕਿ ਨਾਲ ਜੁੜੇ ਨੇ; ਵਾਕ 6 ਵਿੱਚ ਤੁਹਾਨੂੰ ਸਿੱਖਣ ਦੀ ਲਗਨ ਨਹੀਂ ਤੇ ਤੁਹਾਨੂੰ ਵਿਆਕਰਣ ਮੈਂ ਵੀ ਨਹੀਂ ਸਿਖਾ ਸੱਕਦਾ ਜੇ-ਤਾਂ ਨਾਲ ਜੁੜੇ ਨੇ।

ਸੋ, ਭਾਸ਼ਾ ਦੇ ਸ਼ਬਦਾਂ ਵਿੱਚ ਇੱਕ ਵੰਨਗੀ, ਮਤਬਲ ਕਿ ਸ਼ਰੈਣੀ, ਇਹਨਾਂ ਤੇ ਇਹੋ ਜਿਹੇ ਯੋਜਕਾਂ ਦੀ ਏ।

**ਕੀ ਸਿੱਖਿਆ:** ਸ਼ਬਦਾਂ ਦੀ ਇੱਕ ਵੰਨਗੀ ਯੋਜਕ ਹੁੰਦੇ ਨੇ। ਇਹਨਾਂ ਕੋਲ ਨਾਂਵ, ਪੜਨਾਂਵ, ਕਿਰਿਆ, ਸਹਾਇਕ ਕਿਰਿਆ, ਵਿਸ਼ੇਸ਼ਣ, ਸਬੰਧਕ, ਜਾਂ ਕਿਰਿਆ ਵਿਸ਼ੇਸ਼ਣ ਵਾਲਾ ਕੋਈ ਗੁਣ ਨਹੀਂ ਏ। ਇਹ ਕੋਈ ਭੇਖ ਨਹੀਂ ਕਰਦੇ ਬੱਸ ਅੰਗਾਂ ਨੂੰ, ਮਤਬਲ ਭਾਸ਼ਾ ਦੀਆਂ ਇਕਾਈਆਂ ਨੂੰ, ਜੋੜਦੇ ਨੇ। ਚੱਲੋ ਆਪਾਂ ਹੁਣ ਜੁੜੀਏ ਅਗਲੀ ਪਿੱਦੀ ਜਿਹੀ ਸ਼ਬਦ ਸ਼ਰੈਣੀ ਵਿਸਮਕ ਨਾਲ ਤੇ ਫਿਰ ਸੁੱਖ ਦਾ ਸਾਹ ਲਈਏ। ਕੁਝ ਚਿਰ ਲਈ ਈ ਸਹੀ ਭਾਵੇਂ।

***

## ਪਾਠ - 10

## ਸ਼ਬਦ ਸ਼ਰੈਣੀ ਅੱਠ - ਵਿਸਮਕ

ਆਹ ਹੇਠਲੀ ਵੰਨਗੀ ਵੇਖੋ:

1. ਬੱਲੇ!
2. ਵਾਹ!
3. ਆਹਾ!
4. ਹਾਇ!
5. ਹੈਂ!

ਤੁਹਾਨੂੰ ਮੇਰੇ ਦੱਸਣ ਤੋਂ ਪਹਿਲਾਂ ਈ ਇਹ ਪਹਿਲੀਆਂ ਸਾਰੀਆਂ ਜੁੰਡਲੀਆਂ ਤੋਂ ਵੱਖਰੇ ਲੱਗਦੇ ਹੋਣਗੇ। ਇਹਨਾਂ ਦੀ ਨਾ ਨਾਂਵ ਨਾਲ ਕੋਈ ਭੇਖ ਜਾਂ ਸੁਭਾਅ ਦੀ ਸਾਂਝ ਏ, ਨਾ ਪੜਨਾਂਵ ਨਾਲ, ਨਾ, ਕਿਰਿਆ ਨਾਲ, ਨਾ ਸਹਾਇਕ ਕਿਰਿਆ ਨਾਲ, ਨਾ ਵਿਸ਼ੇਸ਼ਣ ਨਾਲ, ਨਾ ਸਬੰਧਕ ਨਾਲ, ਨਾ ਕਿਰਿਆ ਵਿਸ਼ੇਸ਼ਣ ਨਾਲ, ਤੇ ਨਾ ਈ ਜੋੜੂ ਨਾਲ, ਮਤਬਲ ਯੋਜਕ ਨਾਲ। ਤੁਹਾਡੇ ਦਿਮਾਗ ਨੇ ਏਨਾ ਕੁ ਕੰਮ ਵੀ ਨਾਲ ਦੀ ਨਾਲ ਕਰ ਲਿਆ ਹੋਣਾ ਏਂ ਕਿ ਇਹ ਕੋਈ ਭੇਖ ਵੀ ਨਹੀਂ ਕਰਦੇ ਲੱਗਦੇ। ਫਿਰ ਕਿਵੇਂ ਦੱਸੀਏ ਕਿ ਇਹ ਕੀ ਨੇ?

ਤੁਸੀਂ ਇਹ ਵੀ ਹਿਸਾਬ ਲਾ ਲਿਆ ਹੋਣਾ ਏਂ ਕਿ ਇਹ ਸਾਰੇ ਸ਼ਬਦ ਖੁਸ਼ੀ, ਹੈਰਾਨੀ, ਪੀੜ, ਸੋਗ, ਆਦਿ ਪਰਗਟ ਕਰਦੇ ਨੇ। ਏਸੇ ਕਰਕੇ ਇਹਨਾਂ ਦਾ ਨਾਂ ਵੀ ਵਿਸਮਕ ਰੱਖਿਆ ਹੋਇਆ ਏ। ਬੱਸ ਇਹਨਾਂ ਦਾ ਕੰਮ ਇਹੀ ਏ।

ਪਰ ਇਹ ਹੈਣ ਬੜੇ ਕੰਮ ਦੇ। ਬਹੁਤੇ ਕੰਮ ਦੇ ਸ਼ਬਦ ਤੇ ਉਹੀ ਹੁੰਦੇ ਨੇ ਨਾ ਜਿਹੜੇ ਬੰਦੇ ਦੇ (ਤੇ ਜਨਾਨੀਆਂ ਦੇ ਵੀ) ਦੁੱਖ-ਸੁੱਖ ਦੱਸਣ। ਇਸ ਕਰਕੇ ਇਹਨਾਂ ਨੂੰ ਦੱਬ ਕੇ ਵਰਤਿਆ ਕਰੋ।

**ਕੀ ਸਿੱਖਿਆ**: ਇਥੇ ਆਪਾਂ ਇੱਕ ਹੋਰ ਸ਼ਬਦ ਸ਼ਰੈਣੀ ਬਾਰੇ ਜਾਣਿਆਂ ਜਿਸ ਦਾ ਨਾਂ ਸਿਆਣਿਆਂ ਨੇ ਵਿਸਮਕ ਰੱਖਿਆ ਏ। ਇਹ ਕੋਈ ਭੇਖ ਨਹੀਂ ਕਰਦੇ, ਮਤਬਲ ਇਹਨਾਂ ਦਾ ਕਾਸੇ ਲਈ ਵਿਕਾਰ ਨਹੀਂ ਹੁੰਦਾ। ਇਹਨਾਂ ਦਾ ਕੰਮ ਖੁਸ਼ੀ, ਹੈਰਾਨੀ, ਪੀੜ, ਸੋਗ, ਆਦਿ ਪਰਗਟ ਕਰਨਾਂ ਏਂ।

ਇੱਕ ਬੜੇ ਚਾਅ ਵਾਲੀ ਗੱਲ ਆਪਣੇ ਲਈ। ਆਪਣੀ ਜਾਨ ਸ਼ਬਦ ਸ਼ਰੈਣੀਆਂ ਦੀ ਰਾਮ ਕਥਾ ਤੋਂ ਬੱਸ ਛੁੱਟਣ ਈ ਵਾਲੀ ਏ। ਬੱਸ ਥੋੜੀ ਜਿਹੀ ਗੱਲ ਹੋਰ ਅਗਲੀ ਪਾਠੜੀ 'ਚ ਇੱਕ ਪਿਦੱਕੜੀ ਜਿਹੀ ਸ਼ਬਦ ਸ਼ਰੈਣੀ ਨਿਪਾਤਾਂ ਬਾਰੇ।

***

## ਪਾਠ - 11

## ਸ਼ਬਦ ਸ਼ਰੈਣੀ ਨੌਂ - ਨਿਪਾਤ

ਜਿੰਨੀਆਂ ਵੀ ਆਪਾਂ ਸ਼ਬਦ ਸ਼ਰੈਣੀਆਂ ਵੇਖੀਆਂ ਨੇ ਉਹਨਾਂ ਤੋਂ ਵੱਖਰੀ ਇੱਕ ਸ਼ਬਦ ਸ਼ਰੇਣੀ ਇਹ ਵੀ ਏ। ਹੇਠਲੇ ਵਾਕ ਵਿਚਲੇ ਵੀ ਸ਼ਬਦ ਵੱਲ ਧਿਆਨ ਦਿਓ:

1. ਜੱਸਾ ਵੀ ਪਿੰਡ ਜਾਵੇਗਾ।

ਹੇਠਲੇ ਵਾਕ ਵਿਚਲੇ ਨਹੀਂ ਤੇ ਧਿਆਨ ਦਿਓ:

2. ਜੱਸਾ ਨਹੀਂ ਸੁੱਖਾ ਪਿੰਡ ਜਾਵੇਗਾ।

ਹੇਠਲੇ ਵਾਕ ਵਿਚਲੇ ਕੀ ਤੇ ਧਿਆਨ ਦਿਓ:

3. ਕੀ ਜੱਸਾ ਪਿੰਡ ਜਾਵੇਗਾ।

ਹੇਠਲੇ ਵਾਕ ਵਿਚਲੇ ਹੀ ਤੇ ਧਿਆਨ ਦਿਓ:

4. ਜੱਸਾ ਹੀ ਪਿੰਡ ਜਾਵੇਗਾ।

ਆਪਾਂ ਸ਼ਬਦ ਸ਼ਰੈਣੀ ਵਾਲੀਆਂ ਸਾਰੀਆਂ ਘਸਵੱਟੀਆਂ ਲਾ ਕੇ ਵੇਖ ਸੱਕਨੇ ਆਂ ਪਈ ਉਤਲੇ ਵਾਕਾਂ ਵਿਚਲੇ ਵੀ, ਨਹੀਂ, ਕੀ, ਤੇ ਹੀ ਅਜਿਹੇ ਸ਼ਬਦ ਨੇ ਜਿਹੜੇ ਆਪਣੀਆਂ ਹੁਣ ਤੱਕ ਲੱਭੀਆਂ ਸ਼ਬਦ ਸ਼ਰੈਣੀਆਂ 'ਚੋਂ ਕਿਸੇ 'ਚ ਨਹੀਂ ਆਉਂਦੇ। ਇਹ ਕੋਈ ਭੇਖ ਨਹੀਂ ਕਰਦੇ। ਭਾਵੇਂ ਕਿ ਵਿਸਮਕ ਤੇ ਕੁਝ ਸਬੰਧਕ, ਕੁਝ ਕਿਰਿਆ ਵਿਸ਼ੇਸ਼ਣ ਆਦਿ ਵੀ ਕੋਈ ਭੇਖ ਨਹੀਂ ਕਰਦੇ ਪਰ ਵੀ, ਨਹੀਂ, ਕੀ, ਹੀ ਤੇ ਇਹਨਾਂ ਵਰਗੇ ਕਈ ਹੋਰ ਸ਼ਬਦਾਂ ਦਾ ਕੰਮ ਵਿਸਮਕ, ਸਬੰਧਕ, ਕਿਰਿਆ ਵਿਸ਼ੇਸ਼ਣ ਆਦਿ ਨਾਲੋਂ ਵੱਖਰਾ ਏ। ਭਾਵੇਂ ਕਿ ਇਹ ਗੱਲ ਪੂਰੀ ਨਹੀਂ, ਪਰ ਆਪਾਂ ਆਖ ਸੱਕਨੇ ਆਂ ਕਿ ਇਹਨਾਂ ਦੀ ਵਰਤੋਂ ਦਬਾਅ ਪਾਣ ਲਈ, ਨਕਾਰਨ ਲਈ, ਸੁਆਲ ਕਰਨ, ਆਦਿ ਲਈ ਹੁੰਦੀ ਏ। ਕਿਉਂਕਿ ਇਹਨਾਂ ਦਾ ਕੰਮ ਬਾਕੀ ਸਾਰੀਆਂ ਸ਼ਬਦ ਸ਼ਰੈਣੀਆਂ ਨਾਲੋਂ ਵੱਖਰਾ ਏ, ਇਸ ਕਰਕੇ ਸਿਆਣਿਆਂ ਨੇ ਇਹਨਾਂ ਨੂੰ ਵੱਖਰੀ ਸ਼ਬਦ ਸ਼ਰੈਣੀ ਮੰਨਿਆਂ ਏ ਤੇ ਇਹਨੂੰ ਉਹਨਾਂ ਤੋਂ ਵੀ ਪੁਰਾਣੇ ਸਿਆਣਿਆਂ ਦੇ ਦਿੱਤੇ ਨਾਂ ਦਾ ਸਤਿਕਾਰ ਕਰਦਿਆਂ ਨਿਪਾਤ ਦਾ ਨਾਂ ਦਿੱਤਾ ਏ। ਨਵੀਂ ਸਿਆਣਪ ਤੇ ਮਸਾਂ ਈ ਪੈਦਾ ਹੁੰਦੀ ਜੇ। ਇਸ ਕਰਕੇ ਐਵੇਂ ਕਾਹਲੀ 'ਚ ਈ ਪਹਿਲਿਆਂ ਨੂੰ ਕਮਲੇ ਨਹੀਂ ਸਮਝਣਾ ਚਾਹੀਦਾ। ਮੈਨੂੰ ਵੀ ਇਸ ਗੱਲ ਦਾ ਥੋੜਾ ਜਿਹਾ ਪਤਾ ਸਠਿਆਉਣ ਤੋਂ ਬਾਅਦ ਈ ਪਤਾ ਲੱਗਾ ਜੇ।

ਅੰਤ 'ਤੇ ਇੱਕ ਗੱਲ ਬੜੀ ਜਰੂਰੀ। ਇਸ ਪੋਥੜੀ 'ਚ ਮੈਂ ਹੁਣ ਤੱਕ ਸਾਰੇ ਪਾਠਾਂ 'ਚ ਸਿਆਣਿਆਂ ਦੀਆਂ ਗੱਲਾਂ ਈ ਆਪਣੇ ਅਨਪੜ੍ਹ ਤਰੀਕੇ ਨਾਲ ਦੱਸੀਆਂ ਨੇ (ਤਾਂ ਕਿ ਤੁਹਾਡੇ ਵਰਗਿਆਂ ਦੇ ਵੀ ਸਮਝ ਆ ਜਾਣ)। ਇਸ ਲਈ ਨਾ ਮੈਂ ਇਸ ਕੰਮ ਲਈ ਸਿਹਰਾ ਬਨ੍ਹਾਣਾ ਚਾਹੁਨਾਂ ਵਾਂ ਤੇ ਜੇ ਕੋਈ ਗੜਬੜ ਹੋਵੇ ਤਾਂ ਮੇਰਾ ਕੋਈ ਕਸੂਰ ਵੀ ਨਾ ਕੱਢਿਆ ਜੇ।

ਬੱਸ ਭਾਈ! ਮੇਰਾ ਨਹੀਂ ਜੀਅ ਕਰਦਾ ਸ਼ਬਦ ਸ਼ਰੈਣੀਆਂ ਬਾਰੇ ਕੁਝ ਹੋਰ ਗੱਲ ਕਰਨ ਨੂੰ। ਮੈਂ ਕਿਹੜੇ ਕੋਈ ਪੈਸੇ ਲਏ ਨੇ ਤੁਹਾਥੋਂ। ਮੁਖਤ 'ਚ ਥੋੜਾ ਵੀ ਬਥੇਰਾ ਹੁੰਦਾ ਏ। ਕਦੀ ਫਿਰ ਮਿਲਾਂਗੇ ਸ਼ਬਦ ਸ਼ਰੈਣੀਆਂ ਦੇ ਵਿਹੜੇ 'ਚ। ਹਾਲੀ ਵਿਆਕਰਣ ਦੇ ਇੱਕ ਹੋਰ ਕਿੱਸਾ ਪੜ੍ਹਨ ਚੱਲਨੇ ਆਂ। ਇਹ ਮਾਮਲਾ ਏ ਕਿ ਵਾਕ ਕਿਵੇਂ ਬਣਦੇ ਨੇ। ਮਤਬਲ ਕਿ ਵਾਕ-ਜੁਗਤ। ਲਿਖੇ-ਪੜ੍ਹੇ ਇਹਨੂੰ ਵਾਕੰਸ਼ ਬਣਤਰ ਜਾਂ ਵਾਕ ਉਸਾਰੀ ਨੇਮ ਆਖਦੇ ਨੇ।

**ਕੀ ਸਿੱਖਿਆ:** ਕੋਈ ਖਾਸ ਗੱਲ ਤੇ ਸਿੱਖੀ ਨਹੀਂ ਪਰ ਖਾਲੀ ਥਾਂ ਤੇ ਭਰਨੀਓਂ ਈ ਏ। ਆਪਾਂ ਵੇਖਿਆ ਏ ਕਿ ਸ਼ਬਦਾਂ ਦੀ ਇੱਕ ਜੁੰਡਲੀ ਹੁੰਦੀ ਏ ਜਿਹੜੀ ਬਾਕੀ ਸਾਰੀਆਂ ਜੁੰਡਲੀਆਂ ਨਾਲੋਂ ਵੱਖਰੀ ਏ। ਇਹਨੂੰ ਨਿਪਾਤ ਆਖਦੇ ਨੇ। ਇਸ ਵਿਚਲੇ ਸ਼ਬਦ ਖੁਸ਼ੀ, ਹੈਰਾਨੀ, ਸੋਗ, ਗੁੱਸਾ-ਗਿਲਾ, ਆਦਿ ਦੇ ਭਾਵ ਪਰਗਟ ਕਰਦੇ ਨੇ। ਇਸ ਵਿਚਲੇ ਸ਼ਬਦ ਕੋਈ ਭੇਖ ਨਹੀਂ ਕਰਦੇ। ਨਾਗੇ ਸਾਧੂ ਨੇ ਇਹ ਪੱਕੇ।

**ਤੁਹਾਡੇ ਪੈਰ ਫੜ੍ਹ ਕੇ ਬੇਨਤੀ:** ਇਹ ਮੇਰਾ ਅਨਪੜ੍ਹ-ਛਾਪ ਲਿਖਿਆ ਤੁਹਾਨੂੰ ਕਿਵੇਂ ਲੱਗਾ, ਦੱਸਿਆ ਜੇ ਜਰੂਰ। ਇੱਕ ਗੱਲ ਤੇ ਬਿਲਕੁਲ ਜਰੂਰ ਦੱਸਣਾ ਕਿ ਤੁਹਾਨੂੰ ਇਹ ਪੜ੍ਹ ਕੇ ਵਿਆਕਰਣ ਦੀਆਂ ਹੋਰਨਾਂ ਕਿਤਾਬਾਂ ਨਾਲੋਂ ਵਿਆਕਰਣ ਸੌਖੀ ਲੱਗੀ ਜਾਂ ਨਹੀਂ। ਮੇਰੇ ਕੰਨ, ਮੂੰਹ ਤੇ ਅੱਖ ਪਤੇ ਪਹਿਲੇ ਪੰਨੇ 'ਤੇ ਦਿੱਤੇ ਨੇ।

**ਪੰਜਾਬੀ ਦਾ ਨਿੱਘ ਮਾਣੋ!**

*****